ਵਾਲੀ।

ਜਮਨ ਭ੍ਰਮਰੀ[1] ਨਾਭਿ ਗੰਭੀਰਾ।
[1]ਜਮਨਾ ਦੀ ਘੁਮਣਘੇਰੀ ਵਾਂਙ।

ਨਖਨ ਬਿਲੋਕਤਿ[1] ਲਾਜਤਿ[2] ਹੀਰਾ ॥੧੬॥
[1]ਨਹੁੰਆਂ ਨੂੰ ਦੇਖਕੇ। [2]ਸ਼ਰਮਿੰਦਾ ਹੋ ਜਾਂਦਾ ਹੈ।

ਦੋਹਰਾ:

[†]ਪਾ:-ਬਾਹੁ ਗ੍ਰੀਵ ਕੀ।

ਬਹੁਰ ਗ੍ਰੀਵ ਕੀ[†] ਰੁਚਿਰਤਾ, ਮਨਹੁ ਉਤਾਈ ਭਾਇ[1]।

[1]ਮਾਨੋਂ ਉਤਾਰ ਲਈ ਹੈ, ਸ਼ੋਭਾ, ਭਾਵ ਗਿਚੀ ਦੀ ਖੂਬਸੂਰਤੀ ਸ਼ੋਭਾ (ਹੀ) ਦੀ ਮਾਨੋਂ (ਤਸਵੀਰ) ਉਤਾਰ ਲਈ ਹੈ। (ਅ) ਮਨਹੁ=ਮਾਨੋ, ਉਤਾਈ=ਉੱਚੀ ਉਠ ਰਹੀ ਭਾਇ=(ਅੱਗ ਦੀ) ਲਾਟ (ਹੈ)। (ੲ) ਮਨਹੁ=ਅੱਗ ਦੀ। ਉਤਾਈ=ਉੱਚੀ ਉੱਠ ਰਹੀ। ਭਾਇ=ਲਾਟ ਹੈ, ਭਾਵ=ਗਿੱਚੀ ਦੀ ਸੁੰਦਰਤਾ ਐਸੀ ਹੈ ਜੈਸੀ ਉੱਚੀ ਉੱਠ ਰਹੀ ਅਗਨੀ ਦੀ ਲਾਟ ਦੀ ਹੁੰਦੀ ਹੈ। [ਸੰਸ:-ਮਨੁ=ਅੱਗ]। (ਸ) ਉਤਾਈ=ਉਤਾਰਾ, ਤਸਵੀਰ। ਭਾਇ=ਵਰਗੀ। ਗਿੱਚੀ ਦੀ ਸੁੰਦਰਤਾ ਮਾਨੋ ਤਸਵੀਰ ਵਰਗੀ ਹੈ। (ਹ) ਉਤਾਈ=ਪਹਾੜ ਦੀ ਉਤਰਾਈ, ਭਾਵ ਜਿਵੇਂ ਉਤਰਾਈ ਦੀ ਸੁੰਦਰਤਾ ਹੁੰਦੀ ਹੈ। (ਕ) ਉਤਾਈ ਜੇ ਅਸਲ ਵਿਚ ਉਡਾਈ ਪਾਠ ਹੋਵੇ ਤਾਂ, ਉਡਾਈ=(ਉਡਾ) ਕੂੰਜ। ਭਾਵ=ਗਿੱਚੀ ਦੀ ਸੁੰਦਰਤਾ ਕੂੰਜ (ਦੀ ਗਿੱਚੀ ਦੀ ਸੁੰਦਰਤਾ) ਦੀ ਕਿਸਮ ਦੀ ਹੈ। (ਖ) ਕਈ ਸੱਜਣ ਸਾਨ੍ਹ ਦੇ ਬੰਨ੍ਹ ਦੀ ਉਚਜਾਈ ਵੀ ਅਰਥ ਲਾਉਣ ਦਾ ਯਤਨ ਕਰਦੇ ਹਨ।

ਚਿਬੁਕ ਸਜਾਮਤਾ[1†] ਰਾਹੁ ਜਨ, ਦੁਰਜੋ ਸਸੀ ਮੈਂ ਆਇ[2] ॥੧੭॥
[1]ਠੋਡੀ ਵਿਚ ਕਾਲੀ ਬਿੰਦੀ। [2]ਮਾਨੋਂ ਰਾਹੁ ਛੁਪਿਆ ਹੈ ਚੰਦਰਮਾਂ ਵਿਚ ਆ ਕੇ। [†]ਸਜਾਮਤਾ ਤੋਂ ਮੁਰਾਦ ਓਹ ਕਾਲੋਂ ਹੈ ਜੋ ਇਸਤ੍ਰੀਆਂ ਆਪਣੀ ਠੋਡੀ ਵਿਚ ਬਿੰਦੀਆਂ ਉਖਣਾਉਂਦੀਆਂ ਹਨ।

ਚੌਪਈ:

ਜਿਹ ਆਗੈ ਦਾਸੀ ਬਹੁ ਹੋਵਤਿ।
ਸੇਵਹਿ ਕਰ[1] ਬੰਦੇ ਮੁਖ ਜੋਵਤਿ।
[1]ਹੱਥ।
ਸੋ ਬਿਰਾਠ ਨ੍ਰਿਪ ਕੀ ਰਜਧਾਨੀ।
ਬਨਿ ਸਯੰਦਰੀ[1] ਬੇਖ ਦੁਰਾਨੀ[2] ॥੧੮॥
[1]ਦਾਸੀ। [2]ਦੇ ਵੇਸ ਵਿਚ ਛੁਪ ਰਹੀ।
ਰਹਤਿ ਦ੍ਰੋਪਤੀ ਬੈਨ ਉਚਾਰੇ-।
ਗੰਧ੍ਰਬ ਮੋਹਿ ਪੰਚ ਰਖਵਾਰੇ।
ਕਾਮ ਦ੍ਰਿਸ਼ਟਿ ਮੋ ਕੋ ਜੋ ਦੇਖੇ।
ਮ੍ਰਿਤਕ ਕਰਤਿ[1] ਸੋ ਬਲੀ ਬਿਸ਼ੇਖ਼ੇ- ॥੧੯॥
[1]ਮੁਰਦਾ ਕਰ ਦਿੰਦੇ ਹਨ।
ਸਭਿਨਿ ਸੁਨਾਇ ਦੀਨਿ ਅਸ ਬਾਨੀ।
ਸੇਵ ਕਰਨ ਰਾਨੀ ਕੀ ਠਾਨੀ।
ਕਿਤਿਕ ਦਿਵਸ ਜਬ ਰਹਿਤਿ ਬਿਤਾਏ।
ਛਪੇ ਰਹੇ ਕਿਨ ਜਾਨਿ ਨ ਪਾਏ ॥੨੦॥
ਹੁਤੋ ਭ੍ਰਾਤ ਇਕ ਰਾਨੀ ਕੇਰਾ।

| | |
|---|---|
| ਕ੍ਰੀਚਕ ਆਖਯ[1] ਬਲੀ ਬਡੇਰਾ। | [1]ਕ੍ਰੀਚਕ (ਉਸ ਦਾ) ਨਾਮ (ਸੀ)। |
| ਸਹਿਜ ਸੁਭਾਇ ਸੁਸਾ[1] ਢਿਗ ਆਵਾ। | [1]ਭੈਣ। |
| ਦ੍ਰੂਪਦਸੁਤਾ ਕੋ ਪਿਖਿ ਬਿਰਮਾਵਾ[1] ॥੨੧॥ | [1]ਭਰਮ ਗਿਆ। |
| ਦਸ ਸਹੰਸ੍ਰ ਗਜ[1] ਬਲ ਜਿਸ ਮਾਂਹੀ[†]। | [1]ਦਸ ਹਜ਼ਾਰ ਹਾਥੀਆਂ ਦਾ। [†]ਇਹ ਬਲ ਉਸ ਦੇ ਸਰੀਰ ਦਾ ਅਤਜੋਕ੍ਰੀ ਵਿਚ ਵਰਣਨ ਹੈ, ਸਚਮੁਚ ਨਹੀਂ। ਹਾਂ ਇਹ ਹੋ ਸਕਦਾ ਹੈ ਕਿ ਉਸ ਦੀ ਹਾਥੀ ਸੈਨਾ ਐਤਨੀ ਹੋਵੇ। |
| ਪ੍ਰਭੁਤਾ ਮਦ ਤੇ ਸੁਧ ਬੁਧਿ ਨਾਂਹੀ। | |
| ਲਖੇ ਬਿਲੋਚਨ ਜਬ ਰਤਨਾਰੇ[1]। | [1]ਜਦ (ਦ੍ਰੋਪਤੀ ਦੇ) ਰਤਨਾਂ ਵਰਗੇ ਯਾ ਲਾਲ ਨੇਤ੍ਰ ਵੇਖੇ। |
| ਮਨਹੁ ਸੁਭਟ ਕਿਨ ਬਾਨ ਪ੍ਰਹਾਰੇ ॥੨੨॥ | |
| ਮਦਨ[1] ਉਦਧਿ[2] ਹ੍ਵੈ ਮਗਨ ਅਧੀਰੂ[3]। | [1]ਕਾਮ ਦੇ। [2]ਸਮੁੰਦਰ ਵਿਚ। [3]ਡੁਬਾ ਧੀਰਜ ਰਹਤ ਹੋਕੇ। |
| ਪਹੁੰਚੇ ਕਯੋਂ[1] ਬਿਬੇਕ ਜੋ ਤੀਰੂ[2]। | [1]ਕਿਵੇਂ। [2]ਗਯਾਨ (ਰੂਪੀ) ਕਿਨਾਰੇ। |
| ਘਾਇਲ ਜਯੋਂ ਤਿਹ ਛਿਨ ਤਰਫਾਵਾ। | |
| ਕਾਮਾਤੁਰ ਹ੍ਵੈ ਬਚਨ ਅਲਾਵਾ ॥੨੩॥ | |
| -ਹੇ ਦਾਸੀ ! ਤੂੰ ਲਾਗਤਿ ਪਜਾਰੀ। | |
| ਮਿਲਹੁ ਆਨਿ ਮੁਰ ਅੰਗ ਸੰਗਾਰੀ[1]। | [1]ਮੇਰੇ ਅੰਗਾਂ ਨਾਲ। |
| ਬਦਨ ਬਿਲੋਕੇ ਮਦਨ ਬਿਸਾਲਾ। | |
| ਜਾਗਯੋ ਰਿਦੇ, ਕੇਲ ਕਰਿ ਬਾਲਾ[1] !- ॥੨੪॥ | [1]ਹੇ ਇਸਤ੍ਰੀ ! |

ਦੋਹਰਾ:

| | |
|---|---|
| ਦ੍ਰੂਪਦਸੁਤਾ ਸੁਨਿ ਕਹਤਿ ਭੀ, -ਗੰਧ੍ਰਬ ਮਮ ਰਖਵਾਰ। | |
| ਕਾਮ ਦ੍ਰਿਸ਼ਟਿ ਜੇ ਦੇਖਿਹੀਂ, ਕਰਹਿਂ ਸਿ ਤੋਰਿ[1] ਸੰਘਾਰ[2]- ॥੨੫॥ | [1]ਤੇਰਾ। [2]ਨਾਸ਼। |

ਚੌਪਈ:

| | |
|---|---|
| ਮਦਨੁੰਮਦ ਹੁਇ[1] ਕਛੂ ਨ ਮਾਨਾ। | [1]ਮਦਨ+ਉਨਮੱਤ=ਕਾਮ ਵਿਚ ਮਸਤ। (ਅ) ਕਾਮ ਦੇ ਮਦ ਵਿਚ ਹੋ ਕੇ। |
| ਦੌਰਯੋ ਗਹਿਨ ਪਾਨ ਮਹਿਂ ਪਾਨਾ[1]। | [1]ਹੱਥ ਵਿਚ ਹੱਥ। |
| ਕਰੇ ਤ੍ਰਾਸ[1] ਧਾਈ ਸ਼ਸ਼ਿ ਜੈਸੇ[2]। | [1]ਡਰ। [2]ਚੰਦ ਵਾਂਙੂ। |
| ਰਾਹੁ[1] ਭੀਤ[2] ਬਾਸਵ[3] ਢਿਗ[4], ਤੈਸੇ ॥੨੬॥ | [1]ਰਾਹੂ ਦੇ। [2]ਡਰ ਕਰਕੇ। [3]ਇੰਦ੍ਰ ਦੇ। [4]ਪਾਸ। |

ਜਹਿਂ ਬਰਾਠ ਹੈ ਸਭਾ ਲਗਾਈ।
ਊਚ ਪੁਕਾਰਤਿ ਦੌਰਤਿ ਆਈ।
ਧਰਮਜ, ਭੀਮ, ਨੁਕਲ, ਸਹਿਦੇਵਾ।
ਬੈਠੇ ਕਰਹਿਂ ਨ੍ਰਿਪਤ ਕੀ ਸੇਵਾ ॥੨੭॥
ਦ੍ਰੁਪਦਸੁਤਾ ਚਿਤ ਹ੍ਵੈ ਅਤਿ ਆਰਤ[1]। — [1]ਦੁਖੀ।
ਗਈ ਭੂਪ ਢਿਗ ਦੁਖਤਿ ਪੁਕਾਰਤਿ।
ਸਰਬ ਲੋਕ ਅਵਲੋਕਤਿ ਲੋਚਨ।
ਕਰ ਨ ਸਕਜੋ ਤਿੰਹ ਕੋ[1] ਕੋ[2] ਮੋਚਨ[3] ॥੨੮॥ — [1]ਤਿਸਨੂੰ। [2]ਕੋਈ। [3]ਛੁਡਾਵਣਾ।

ਦੋਹਰਾ:
ਕ੍ਰੀਚਕ ਧਾਯੋ ਸੰਗ ਤਿਹ, ਪਕਰੀ ਸਭਾ ਮਝਾਰ।
ਮਹਾਂ ਬਲੀ ਤਿਹ ਜਾਨਿ ਕੈ, ਨ੍ਰਿਪਤ ਨ ਕਿਯ ਹਟਕਾਰ ॥੨੯॥

ਚੌਪਈ: — [1]ਹਾਥੀ ਨੇ। [2]ਵੇਲ ਨੂੰ। [3]ਖਿੱਚ। [4]ਜਿਵੇਂ।
ਕੁੰਜਰ[1] ਲਤਾ[2] ਕਰਖ[3] ਜਿਉਂ[4] ਲੀਨੀ।
ਗਹਿ ਕੈ ਲਾਤ ਪ੍ਰਹਾਰਨ ਕੀਨੀ[1]। — [1]ਲੱਤ ਮਾਰੀ।
ਭੀਮ ਬਿਲੋਕਤਿ ਰਿਸ[1] ਉਰ ਭਰਾ। — [1]ਗੁੱਸਾ।
ਅਰੁਨ[1] ਬਿਲੋਚਨ ਆਨਨ[2] ਕਰਾ ॥੩੦॥ — [1]ਲਾਲ। [2]ਮੁਖ।
ਧਰਮਜ ਬਰਜਜੋ[1] ਨੈਨਨ ਸੈਨਾ[2]। — [1]ਰੋਕਿਆ। [2]ਅੱਖ ਦੇ ਇਸ਼ਾਰੇ ਨਾਲ।
ਪ੍ਰਗਟ ਹੋਨ ਡਰ ਬੋਲਿ[1] ਨ ਬੈਨਾ[2]। — [1]ਬੋਲਿਆ ਨਾਂ। [2]ਬਚਨ।
ਮਹਾਂ ਬਲੀ ਬੈਠੇ ਪਤਿ ਪਾਸੂ[1]। — [1]ਪਤੀ ਪਾਸ ਬੈਠੇ ਹਨ।
ਤਹਿਂ ਤੇ ਗਹਿ ਲੇ ਚਲਾ ਅਵਾਸੂ[1] ॥੩੧॥ — [1]ਘਰ ਨੂੰ।
ਰੋਏ ਪਾਂਡਵ ਮਿਲਿ ਤਿਹ ਥਾਈਂ।
ਹੋਨਹਾਰ ਨਹਿਂ ਟਲੇ ਟਲਾਈ।
ਅਧਿਕ ਦੁਖੀ ਹੋਏ ਮਨ ਮਾਂਹੀ।
ਬਿਨਾ ਗਜਾਨ ਕਿਹ ਕਬਿ ਸੁਖ ਨਾਂਹੀ ॥੩੨॥

ਦੋਹਰਾ:
ਇਹ ਪ੍ਰਸੰਗ ਪੂਰਨ ਕਹੋ[†]
ਸੁਨਹੁ ਸੰਤ ਇਤਿਹਾਸ।

†'ਕਹੋਂ' ਪਦ ਸਾਫ ਦੱਸਦਾ ਹੈ ਕਿ ਕਵਿ ਜੀ ਭੁੱਲ ਚੁੱਕੇ ਹਨ ਕਿ ਓਹ ਇਹ ਕਥਾ ਗੁਰੂ ਜੀ ਤੋਂ ਕਹਿਵਾ ਰਹੇ ਹਨ, ਹੁਣ ਜਿਸ ਕਾਵ੍ਯ ਸੁੰਦਰਤਾ ਦੇ ਵੇਗ ਵਿਚ ਟੁਰ ਰਹੇ ਹਨ ਆਪੂੰ ਕਵਿ ਜੀ ਕਥਾ ਕਰ ਰਹੇ ਹਨ। ਕਵਿ ਜੀ ਇਹ ਬੀ ਭੁੱਲ ਚੁੱਕੇ ਹਨ ਕਿ ਬਾਲਾ ਸੰਧੂ ਬੀ ਦੂਸਰੇ ਥਾਂ ਕਥਾ ਕਰਣ ਵਾਲਾ ਸੀ। ਜੇ ਮਿਥ ਲਈਏ ਕਿ ਨਹੀਂ ਭੁੱਲ ਚੁਕੇ ਤਾਂ ਇਥੋਂ ਹੁਣ ਆਪ ਕਥਾ ਕਹਿਣ ਲੱਗੇ ਹਨ, ਇਹ ਗੱਲ ਫਿਰ ਬੀ ਸਪੱਸ਼ਟ ਹੈ।

ਦ੍ਰੁਪਦ ਸੁਤਾ ਦੁਖ ਆਤੁਰੀ[1] — [1]ਦੁਖ (ਕਰਕੇ) ਦੁਖੀ।
ਕਹਿਤਿ ਨ੍ਰਿਪਤਿ ਕੇ ਪਾਸ ॥੩੩॥

{ਕ੍ਰੀਚਕ ਪ੍ਰਸੰਗ}

ਚੌਪਈ:

-ਧ੍ਰਿਗ ਭੂਪਤ! ਤੂੰ ਬਡੋ ਕੁਧਰਮੀ।
ਲਖੀ ਸਭਾ ਸਭਿ ਤੋਰਿ ਕੁਕਰਮੀ।
ਬਾਮੀ[1] ਅਘੀ[2] ਦੁਸ਼ਟ ਮਤਿਵਾਰੋ। — [1]ਟੇਢਾ। [2]ਪਾਪੀ।
ਧ੍ਰਿੱਗ ਤੁਮਹਿ ਨਹਿਂ ਕਰਤਿ ਨਿਵਾਰੋ[1] ॥੩੪॥ — [1]ਮਨ੍ਹਾਂ ਨਹੀਂ ਕਰਦਾ (ਕ੍ਰੀਚਕ ਨੂੰ)।

ਸਭਾ ਬਿਖੇ ਬੈਸੇ ਧ੍ਰਿਗ ਤਿਨ ਕੋ।
ਦੇਖੋ ਛੀਨ[1] ਭਯੋ ਬਲ ਜਿਨ ਕੋ-। — [1]ਨਾਸ਼।
ਬਹੁ ਕੁਬੋਲ ਬੋਲਤਿ ਭੀ ਬਿਹਬਲ।
ਚਲ੍ਯੋ ਐਂਚ ਲੇ[1] ਬਲ ਕਰਿ ਨਿਜ ਥਲ ॥੩੫॥ — [1]ਖਿੱਚ ਕੇ ਲੈ ਚਲਿਆ।

ਸਰਬ ਦਿਸ਼ਿਨ ਤੇ ਆਸ ਚੁਕਾਈ।
ਛੁਟਨ ਹੇਤ ਨਿਜ ਕੀਨ ਉਪਾਈ।
ਅਰਧ ਪੰਥ ਪਹੁੰਚੀ ਜਬ ਆਈ।
ਕ੍ਰੀਚਕ ਸੋਂ ਤਬ ਗਿਰਾ ਅਲਾਈ ॥੩੬॥

ਦੋਹਰਾ: — [1]ਰਾਤ ਨੂੰ। [2]ਅਨ੍ਹੇਰਾ।

-ਜਬ ਜਾਮਨਿ[1] ਹੋਵਹਿ ਤਿਮਰ[2], ਮਿਲਿਹੌਂ ਤਬ ਤੁਮ ਆਇ।
ਤਜੀਏ ਅਬ ਮੋ ਕੋ ਦਿਵਸ, ਨਿਜ ਸੰਕੇਤ[1] ਬਤਾਇ- ॥੩੭॥ — [1]ਥਾਂ, ਮਿਲਣ ਦਾ ਟਿਕਾਣਾ।

ਚੌਪਈ:

ਇਸ ਬਿਧਿ ਸੁਨਿ ਕ੍ਰੀਚਕ ਹਰਖਾਨਾ।
ਬਿਗਸਿ ਬਦਨ ਤੇ ਬਚਨ ਬਖਾਨਾ।
-ਨਿਸਾ ਹੋਤਿ ਸੂਨੀ ਚਟਸਾਰੂ[1]। — [1]ਸੱਖਣੀ ਚਟਸਾਲਾ।
ਤਹਾਂ ਆਇ ਮਿਲਿ ਮੋਹਿ ਸੰਗਾਰੂ[1] ॥੩੮॥ — [1]ਮੇਰੇ ਨਾਲ।

ਜੇ ਜਾਮਨਿ ਕੋ ਨਹਿਂ ਤੁਮ ਆਈ।
ਭੋਰ[1] ਭਈ ਤੇ ਲੇਉਂ ਗਹਾਈ-। — [1]ਸਵੇਰ।
ਛੁਟੀ ਸਿੰਘ[1] ਤੇ ਮਿਰਗੀ[2] ਜੈਸੇ। — [1]ਸ਼ੇਰ। [2]ਹਰਨੀ।
ਗਮਨਜੋ ਸਦਨ ਬਿਖੈ ਤਜਿ ਤੈਸੇ ॥੩੯॥
ਬਿਥਰੇ[1] ਬਾਰ[2] ਬਦਨ ਕੁਮਲਾਨੋ। — [1]ਖਿਲਰੇ। [2]ਵਾਲ।
ਘਿਰਜੋ ਤਮੀਪਤਿ ਤਮ ਨੈ ਮਾਨੋਂ[1]। — [1]ਮਾਨੋਂ ਚੰਦ੍ਰਮਾ ਨੂੰ ਅੰਧੇਰੇ ਨੇ (ਭਾਵ ਚਿਹਰੇ ਨੂੰ ਵਾਲਾਂ ਨੇ) ਘੇਰਿਆ ਹੈ
ਸੂਕੇ ਅਧਰ[1] ਸਿਥਲ[2] ਸਭਿ ਅੰਗਾ। — [1]ਬੁਲ੍ਹ। [2]ਢਿੱਲੇ।
ਲਪਟਿ ਧੂਲ ਤਨ ਭਯੋ ਕੁਰੰਗਾ[1]† ॥੪੦॥ — [1]ਖੋਟੇ ਰੰਗ ਦਾ, ਬੇਰੰਗ। †ਆਤੁਰ ਦਸ਼ਾ ਦੀ ਕੈਸੀ ਤਸਵੀਰ ਹੈ।

ਦੋਹਰਾ:
ਭੂਪ ਉਠਾ ਸਭਿ ਸਭਾ ਸੋਂ, ਹੋਤਿ ਭਈ ਜਬ ਰੈਨ।
ਉਰ ਬਿਸੂਰਿ[1] ਪਾਂਡਵ ਗਏ ਜਹਿਂ, ਜਹਿਂ ਤਿਨ ਕੇ ਐਨ ॥੪੧॥ — [1]ਝੂਰਕੇ।

ਚੌਪਈ:
ਭੋਜਨ ਕਰਨ ਹੁਤੀ ਜਿਹ ਥਾਈਂ।
ਬੈਠਜੋ ਭੀਮ ਤਹਾਂ† ਪਛੁਤਾਈ। — †ਪਾ:-ਰਹਜੋ।
ਹੋਏ ਤਿਮਰ ਦ੍ਰੋਪਤੀ ਆਈ।
ਰੋਇ ਭੀਮ ਕੇ ਗਰ ਲਪਟਾਈ ॥੪੨॥
ਤਾਰ ਬ੍ਰਿੱਖ[1] ਜਿਉਂ ਲਤਾ[2] ਸੁ ਲਾਗੀ। — [1]ਤਾੜ ਦੇ ਬ੍ਰਿਛ ਨੂੰ। [2]ਵੇਲ।
ਰੋਵਤਿ ਜਨੁ ਧੋਵਤਿ ਦੁਖ ਦਾਗੀ[1]। — [1]ਦੁਖਾਂ (ਦੇ) ਦਾਗ਼।
ਮੁਖ ਤੇ ਵਾਕ ਨ ਜਾਇ ਬਖਾਨਾ।
ਗਦਗਦ ਗਿਰਾ[1] ਪਰਮ ਡਰ ਮਾਨਾ ॥੪੩॥ — [1]ਗਲਾ ਭਰ ਆਉਣ ਨਾਲ ਬਾਣੀ ਰੁਕਦੀ ਹੈ।
ਧਰਿ ਧੀਰਜ ਪੁਨ ਬੈਨ ਉਚਾਰੇ।
-ਪਾਂਚੋ ਪਤਿ ਤੁਮ ਮੋ ਰਖਵਾਰੇ।
ਮਹਾਂ ਸੂਰ ਅਤਿ ਬਲੀ ਧਨੁਰਧਰ[1]। — [1]ਧਨੁਖਧਾਰੀ।
ਤੁਮ ਹੋਵਤਿ ਸਤ ਟਾਰਤਿ[1] ਬਲ ਕਰਿ ॥੪੪॥ — [1]ਸਤ ਟਾਲਦਾ ਹੈ (ਕ੍ਰੀਚਕ)।

ਦੋਹਰਾ:
ਕਹਾ ਮਿਲਨ ਸੰਕੇਤ ਕੋ, ਜੌਂ ਨ ਜਾਉਂ ਤਿਹ ਪਾਸ।

ਭੋਰ ਭਈ ਲੇ ਜਾਵਈ, ਗਹਿ ਕਰਿ ਅਪਨ
ਅਵਾਸ- ॥੪੫॥

ਸ੍ਵੈਯਾ:

ਸੀਤਲ ਸ੍ਵਾਸ ਭਰੇ ਕਹਿ ਬੈਨ
ਬਿਲੋਚਨ ਤੇ ਜਲ ਨਾ ਠਹਿਰਾਈ।
ਚਿੰਤ ਬਡੀ ਸਰਿਤਾ ਮਹਿਂ ਬੂਡਿ[1] — [1]ਬੜੀ ਚਿੰਤਾ ਨਦੀ ਵਿਚ ਡੁਬ ਰਹੀ।
ਉਪਾਵ ਕਰਾਰ[1] ਕੋਊ ਨਹਿਂ ਪਾਈ। — [1]ਯਤਨ ਰੂਪੀ ਕਿਨਾਰਾ।
ਭੀਮ ਕਹ੍ਯੋ -ਤਹਿਂ ਜਾਵਹੁਂ ਮੈਂ-
ਉਰ ਧੀਰ ਦਈ ਸਭਿ ਪੀਰ ਮਿਟਾਈ।
-ਜਾਂਹਿ ਸੰਕੇਤ[1] ਕਰਾ ਤਿਸ ਨੈ — [1]ਮਿਲਣ ਦੇ ਇਕਰਾਰ ਦਾ ਟਿਕਾਣਾ।
ਸਭਿ ਰੀਤਿ ਸੋਂ ਮੋਹਿ ਕੋ ਦੇਹੁ ਬਤਾਈ-
॥੪੬॥
ਦ੍ਰੋਪਦੀ ਬੈਨ ਭਨੇ ਪਤਿ ਸੋਂ
-ਚਟਸਾਰ ਬਿਖੈ ਮੁਹਿ ਤਾਂਹਿ ਬੁਲਾਈ-।
ਤਾਂ[1] ਸਮਝਾਇ ਭਲੀ ਬਿਧਿ ਸੋਂ — [1]ਭਾਵ ਭੀਮ ਨੂੰ।
ਨਿਜ ਥਾਨ ਬਿਖੈ ਚਲਿ ਕੈ ਪੁਨ ਆਈ।
ਭੋਜਨ ਖਾਇ ਅਘਾਇ ਕੈ ਭੀਮ
ਚਲਾ ਹਿਤ ਮਾਰਣ ਕੇ ਤਿਹ ਤਾਈਂ।
ਕ੍ਰੀਚਕ ਕੀ ਬਿਰਥਾ ਸੁਨੀਏ
ਦਿਨ ਬੀਤਤ ਨਾਂਹਿ, ਰਹ੍ਯੋ ਅਕੁਲਾਈ[1] — [1]ਵਿਆਕੁਲ ਹੋ ਰਿਹਾ ਹੈ।
॥੪੭॥

ਕਬਿੱਤ:

ਚਿਤ ਬਿਖੈ ਚਿਤਵਤਿ[1] -ਮਿਲੈ ਕਬ ਅੰਗ — [1]ਸੋਚਦਾ ਹੈ।
ਸੰਗ
ਕਰੋਂ ਮਨ ਭਾਯੋ, ਕਬ ਦਿਵਸ ਬਿਹਾਇ — [1]ਬੀਤੇਗਾ।
ਹੈ[1]।
ਮੀਨ[1] ਸਮ ਤਰਫਤਿ, ਕਾਮ ਸੋਂ ਪੀੜਤਿ[2] — [1]ਮੱਛੀ। [2]ਦੁੱਖੀ।
ਅਤਿ
ਮੋ ਕੋ ਸੁਖਦੈਨੀ ਕਬ ਦਰਸ ਦਿਖਾਇ ਹੈ-।
ਚੈਨ ਨ ਪਰਤਿ, ਇਤ, ਉਤ ਹੂੰ ਕੋ
ਬਿਚਰਤਿ
ਬਜੋਗ[1] ਤੇ ਤਪਤ ਮਾਨੋ ਅਬ ਜਰ[2] ਜਾਇ — [1]ਵਿਛੋੜੇ। [2]ਸੜ।

ਹੈ।
ਐਸੀ ਗਤਿ ਭਈ ਮਤਿ[1], ਚਿਤ ਤੇ ਬਿਸਰ ਗਈ
ਹੋਵਤਿ ਪ੍ਰਦੋਖ[1] ਕੇ ਸੁ ਉਠ੍ਯੋ ਹਰਖਾਇ ਹੈ ॥੪੮॥
ਪਾਂਧੇ ਸੰਗ ਚਟੀਆ ਲੇ ਗਏ ਨਿਜ ਧਾਮ ਜਬ
ਆਨਿ ਕੈ ਪ੍ਰਯੰਕ[1] ਸੇਤ ਸੇਜ[2] ਕੋ ਡਸਾਯੋ ਹੈ।
ਅਤਰ ਸੁਗੰਧਿ ਅੰਗ ਸੰਗ ਮੈਂ ਲਗਾਇ ਕਰਿ
ਬੈਠ੍ਯੋ ਤਬ ਆਇ ਧ੍ਯਾਨ ਤਾਂਹਿ ਦਿਸ਼ਿ ਲਾਯੋ ਹੈ।
ਫੂਲ ਮਾਲ ਗਲੇ ਡਾਰਿ, ਰਾਖੈ ਹੈਂ ਸਵਾਰਿ ਔਰ
ਸੁੰਦਰ ਸਮਾਜ ਕਰਿ ਦੇਹ ਲਿਸ਼ਕਾਯੋ[1] ਹੈ।
ਲਾਈ ਬਹੁ ਦੇਰਿ ਕੈਧੋਂ ਮਤਿ ਗਈ ਫੇਰ
ਬੈਠੇ ਝੁਕਿ ਝੁਕਿ ਹੇਰਿ[1], ਬਡੋ ਜਹਾਂ ਤਮ[2] ਛਾਯੋ ਹੈ ॥੪੯॥
ਭੀਮ ਜਬ ਗਯੋ ਪਗ ਖਰਕਾ ਸੁਨੰਤਿ ਭਯੋ
ਜਾਨੀ -ਸੁਖਦੈਨੀ[1] ਅਬ ਮੇਰੇ ਢਿਗ ਆਈ ਹੈ-।
ਰਿਦੈ ਹਰਖਾਇ ਨਿਜ ਅੰਗ ਮੈਂ ਨ ਮਾਇ[1]
-ਅਬ ਕਰੋਂ ਕਾਮ ਕੇਲ ਮਿਲਿ ਭਈ ਮਨ ਭਾਈ ਹੈ-।
ਗਏ ਤੇ ਸਮੀਪ ਹਾਥ ਗਹਿਨ[1] ਚਲਾਯੋ ਹਾਥ
ਤਾਂ ਕੋ ਗਹਿ ਲੀਨੋ, ਖੈਂਚ ਰਹ੍ਯੋ ਨ ਛੁਰਾਈ ਹੈ।
ਉਠ੍ਯੋ ਤਬ ਠਾਂਢਾ ਭਯੋ, ਕੌਰੀ[1] ਬੀਚ ਗਹ੍ਯੋ ਲਯੋ
ਸੂਰ ਪਹਿਚਾਨ੍ਯੋ, ਲਗੇ ਕਰਨ ਲਰਾਈ ਹੈਂ ॥੫੦॥

[1]ਐਉਂ ਮਤ ਮਾਰੀ ਗਈ।
[1]ਸੰਝਾਂ ਵੇਲੇ।
[1]ਪਲੰਘ ਤੇ। [2]ਚਿੱਟੀ ਛੇਜ।
[1]ਚਮਕਾਈ।
[1]ਦੇਖਦਾ ਹੈ। [2]ਅੰਧੇਰਾ।
[1]ਭਾਵ ਦ੍ਰੋਪਤੀ।
[1]ਨਹੀਂ ਮੇਂਵਦਾ।
[1]ਫੜਨ ਲਈ।
[1]ਜੱਫੀ।

ਮੁਸ਼ਟਿ[1] ਪ੍ਰਹਾਰ ਕਰੈਂ, ਲਗੈ ਘਰੀਆਰ ਮਾਨੋ
[1]ਮੁੱਕੇ।

ਘੜਤ ਲੁਹਾਰ[1], ਜਾਮੈਂ ਬਲ ਹੈ ਸਮਾਨ ਕੋ।
[1]ਘੜਨੇ ਵਾਲਾ ਲੁਹਾਰ ਮਾਨੋਂ (ਲੋਹਾ) ਘੜਨ ਲੱਗਾ ਹੈ, (ਅ) ਲਗਦੇ ਹਨ ਹਥੌੜੇ ਮਾਨੋਂ।

ਕੈਧੋਂ ਗਜ ਦੋਊ, ਸਿੰਘ ਸ਼ਾਰਦੂਲ[1] ਸੋਊ
[1]ਸ਼ੇਰ।

ਰਿਦੈ ਕ੍ਰੋਧ ਬਹੁ ਹੋਊ, ਨਹਿਂ ਪਾਇ ਕੋਊ ਹਾਨਕੋ।

ਲਾਗਤਿ ਚਪੇਟ[1] ਭਈ ਭਿੜਨੇ ਕੀ ਭੇਟ
[1]ਚਪੇੜ।

ਲਖਿ ਸੁਭਟ[1] ਸਹੇਟ[2] ਮਨ ਕਰੈਂ ਅਭਿਮਾਨ ਕੋ।
[1]ਸੂਰਮੇ। [2]ਕੱਠੇ ਹੋ ਕੇ।

ਲਾਤਨ ਕੋ ਮਾਰੈਂ ਮੁਖ ਬਚਨ ਉਚਾਰੈ ਨਹਿਂ

ਦੁਰੇ ਈ[1] ਲਰਤਿ ਹੈਂ, ਮਰੋਰਤ ਹੈਂ ਪਾਨ ਕੋ[2] ॥੫੧॥
[1]ਛੁਪ ਕੇ ਹੀ। [2]ਹੱਥਾਂ ਨੂੰ ਮਰੋੜਦੇ ਹਨ।

ਸ੍ਵੈਯਾ:
[1]ਪਹਿਰ ਭਰ।

ਜਾਮ[1] ਸੰਗ੍ਰਾਮ ਭਯੋ ਜਬ ਹੀ

ਪਗ ਸੋਂ[1] ਅਟਕਾਇ ਕੈ ਭੀਮ ਗਿਰਾਯੋ।
[1]ਪੈਰ ਨਾਲ।

ਕ੍ਰੀਚਕ ਊਪਰ ਤਾਂ[1] ਚਢਿ ਕੈ
[1]ਭਾਵ ਭੀਮ ਨੇ।

ਬਹੁ ਗੋਡਨ ਮਾਰ ਕੈ ਭੂਮ[1] ਗਿਰਾਯੋ।
[1]ਧਰਤੀ ਤੇ।

ਦਾਉ ਬਚਾਇ ਉਭੈ ਪਗ ਭੀਮ ਨੈ

ਤਾਂ ਛਤੀਆਂ ਪਰਹਾਰ[1] ਲਗਾਯੋ।
[1]ਪ੍ਰਹਾਰ=ਸੱਟ ਮਾਰੀ।

ਚੋਟ ਲਗੇ ਨ ਸੰਭਾਰ[1] ਰਹੀ
[1]ਹੋਸ਼।

ਗਿਰਗਾ[1] ਜਨੁ[2] ਪੌਨ ਨੇ ਰੂਖ ਗਿਰਾਯੋ ॥੫੨॥
[1]ਡਿਗ ਪਿਆ। [2]ਮਾਨੋਂ।

ਭੀਮ ਚਢਾ ਤਿਹਂ ਊਪਰ ਕ੍ਰੋਧ ਕੈ

ਹਾਥ ਗਹਜੋ ਸੁ ਮਰੋਰਿ ਕੈ ਡਾਰਾ।

ਹੀਨ ਭਯੋ ਬਲ, ਦੇਖਿਤਿ ਹੈ ਭੁਜ

ਦੂਸਰ ਜੋ ਉਰ ਤੇ[1] ਸੁ ਉਖਾਰਾ[2]।
[1]ਛਾਤੀ ਤੋਂ। [2]ਉਖੇੜ ਦਿਤੀ।

ਮੂੰਡ ਮਰੋਰ ਲਯੋ ਪੁਨ ਤਾਂਹਿ ਕੋ

ਦੀਨ ਟਿਕਾਇ ਸੁ ਛਾਤੀ ਮਝਾਰਾ।

ਹਾਥ ਦੋਊ ਪਗ ਤੋਰ ਭਲੀ ਬਿਧਿ

ਪੇਟ ਮੈਂ ਪਾਇ ਕੇ ਨੀਕੇ ਸਵਾਰਾ ॥੫੩॥

ਦੋਹਰਾ:
[1]ਘੁਮਿਆਰ ਦੇ। [2]ਚੱਕ ਵਾਂਙ (ਗੋਲਾਕਾਰ)।

ਕਰਿ ਕੁਲਾਲ[1] ਕੇ ਚਾਕ[2], ਸਮ ਜੋ ਸ਼ਤੀਰ ਚਟਸਾਰ।
ਤਿਹ ਕੋ ਸਿਰੋ ਉਠਾਇ ਕੈ, ਦੀਨ ਧਸਾਇ ਮਝਾਰ ॥੫੪॥

ਸ੍ਵੈਯਾ:

ਚਾਰ ਘੜੀ ਜਬ ਰੈਨ ਰਹੀ
ਤਬ ਭੀਮ ਗਯੋ ਅਪਨੈ ਘਰ ਮਾਂਹੀ।
ਦੇਹਿ ਭਯੋ ਸ਼੍ਰਮ[1] ਸੋਇ ਰਹ੍ਯੋ — [1]ਥਕਾਨ।
ਪੁਰਿ ਬੀਚ ਲਖੀ ਕਿਨਹੂੰ ਸੁਧ ਨਾਂਹੀ।
ਭੋਰ ਭਈ ਸਭਿ ਲੋਕ ਉਠੇ
ਪਿਖਿ ਕ੍ਰੀਚਕ ਪਾਇ ਨ ਧਾਮ ਜਹਾਂ ਹੀ।
ਹੋਇ ਰਿਦੈ ਬਿਸਮੈਂ ਸਭਿਹੀ
ਤਬ ਖੋਜਨ ਕੀਨ ਭਲੀ ਬਿਧਿ ਤਾਂਹੀ ॥੫੫॥
ਰੌਰ ਪਰਾ ਸਗਰੇ ਪੁਰਿ ਮੈਂ
-ਨਹਿਂ ਕ੍ਰੀਚਕ ਪਾਵਤਿ ਹੈਂ ਕਿਹ ਥਾਈਂ-।
ਦੇਖ੍ਯੋ ਤਬੈ ਚਟਸਾਰ[1] ਮਝਾਰ — [1]ਪਾਠਸ਼ਾਲਾ।
ਕੁਲਾਲ ਕੇ ਚਾਕ ਸਮਾਨ ਬਨਾਈ[1]। — [1]ਬਣਿਆਂ ਪਿਆ।
ਆਨਨ ਦੇਖਿ ਪਛਾਨਤਿ ਭੇ
ਸਿਰ ਤੋਰ ਜੁ ਪੇਟ ਕੇ ਮਾਂਹਿ ਟਿਕਾਈ।
ਹਾਥ ਨ ਪਾਂਵ ਨ ਪਾਵਤਿ ਹੈਂ
ਬਿਸਮਾਦ[1] ਭਏ ਸਭਿ ਜਾਨ੍ਯੋ ਨ ਜਾਈ ॥੫੬॥ — [1]ਹੈਰਾਨ।
-ਕੌਨੇ ਹਤ੍ਯੋ ਯਹਿ, ਹੁਤੋ ਬਲੀ ਅਤਿ
ਆਯੁਧ ਕੋ ਛਤ[1] ਲਾਗ੍ਯੋ ਨ ਕੋਊ। — [1]ਸ਼ਸਤ੍ਰ ਦਾ ਜ਼ਖ਼ਮ।
ਫੇਰ ਬਿਚਾਰਿ ਕਿਯੋ ਸਭਿਨੈ
-ਕਹੀ ਸਜੰਦਰੀ ਬਾਨੀ[1] ਭਈ ਸਚ ਸੋਊ। — [1]ਦਾਸੀ ਦੀ ਆਖੀ ਹੋਈ ਗੱਲ।
ਗੰਧ੍ਰਬ ਤਾਂ ਕੇ ਹੁਤੇ ਰਖਵਾਰਿ
ਅਵੱਗਜਾ ਬਿਲੋਕਿ ਕੈ ਮਾਰਿ ਦਯੋਊ।
ਜੋਧ ਲਰੈ ਤ ਲਗੈ ਅੰਗ ਆਯੁਧ
-ਐਸੇ ਬਨਾਇ ਕਹੈਂ ਮਿਲਿ ਸੋਊ

॥ ੫੭ ॥

ਦੋਹਰਾ:

ਭ੍ਰਾਤ ਹੁਤੇ ਸਤ[1] ਤਾਂਹਿ ਕੇ, ਕਰਹਿਂ ਬ੍ਰਿਲਾਪ ਪੁਕਾਰ।

[1]ਸੌ।

ਭੂਖਨ ਯੁਤ ਸ਼ਿੰਗਾਰ ਖ੍ਵੈ, ਪੀਟਤਿ ਕਰ ਮੁਖ ਨਾਰ[1] ॥ ੫੮ ॥

[1]ਇਸਤ੍ਰੀਆਂ ਪਿੱਟਦੀਆਂ ਹਨ ਹੱਥ ਮੂੰਹ ਤੇ (ਮਾਰ ਕੇ)।

ਚੌਪਈ:

ਸ਼ੋਰ ਪਰਾ ਸਗਰੇ ਪੁਰਿ ਬੀਚੂ।

ਸੁਨਿ ਸੁਨਿ ਆਇ ਊਚ ਅਰ ਨੀਚੂ।

ਸੁਸਾ ਬਿਲੋਕਤਿ ਚੱਕ੍ਰਿਤ ਹੋਈ।

ਗੁਨ ਗਨ ਬਰਨਨ ਕਰਿ ਕੈ ਰੋਈ ॥ ੫੯ ॥

ਨ੍ਰਿਪ ਰੋਯੋ ਜਬ ਮਿਰਤਕ ਦੇਖਾ।

ਭਯੋ ਨਾਰਿ ਕੋ ਬ੍ਰਿੰਦ ਬਿਸ਼ੇਖ਼ਾ[1]।

[1]ਬਹੁਤਾ ਇਕੱਠ।

ਭ੍ਰਾਤ ਦੁਸ਼ਟ ਕੇ[1] ਕੁਮਤਿ[2] ਬਿਚਾਰੀ।

[1]ਕ੍ਰੀਚਕ ਦੇ ਭਿਰਾ ਨੇ। [2]ਖੋਟੀ ਮਤੀ।

-ਕਾਰਨ ਮਰਨ ਸੁੰਦਰੀ ਨਾਰੀ ॥ ੬੦ ॥

ਤਿਹ ਕੋ ਜਾਰਹਿਂਗੇ[1] ਇਸ ਸਾਥਾ-।

[1]ਸਾੜਾਂਗੇ।

ਕਹਿ ਅਸ ਗਹਯੋ ਦ੍ਰੋਪਦੀ ਹਾਥਾ।

ਵਹਿਰ ਨਗਰ ਤੇ ਚਿਖਾ ਬਨਾਈ।

ਬਹੁ ਨਰ ਤਿਂਹ ਕੋ ਲੀਨ ਉਚਾਈ ॥ ੬੧ ॥

ਬਿਨ ਰੱਖਜਕ ਗਹਿ ਕਰਿ ਤਹਿ ਹਾਥਾ।

ਗਮਨੇ ਲੋਕ ਲਿਯੇ ਤਿਹ ਸਾਥਾ।

ਝੀਨ ਚੀਰ[1] ਮੈਂ ਝਲਕੈ[2] ਦੇਹੀ।

[1]ਬਾਰੀਕ ਬਸਤ੍ਰਾਂ। [2]ਚਮਕਦੀ ਹੈ।

ਦੀਪ ਸ਼ਿਖਾ[1] ਮਧ ਦਰਪਨ ਜੇਹੀ[2] ॥ ੬੨ ॥

[1]ਦੀਵੇ ਦੀ ਲਾਟ। [2]ਸ਼ੀਸ਼ੇ ਵਿਚ ਜਿਵੇਂ।

ਨਾਭਿ ਰੁਮਾਵਲਿ[1] ਉਪਮਾ ਭਾਰੀ।

[1]ਵਾਲਾਂ ਦੀ ਪੰਗਤੀ ਦੀ।

ਮਨਹੁ ਮੇਰੁ[1] ਪਰ ਜਮਨਾ ਵਾਰੀ[2]।

[1]ਸੁਮੇਰ। [2]ਦਾ ਜਲ (ਅ) ਵਾਰੀ ਜਾ ਰਹੀ ਹੈ।

ਲੋਕ ਬਿਲੋਕਹਿਂ ਗਿਰਾ ਅਲਾਈ।

-ਬਿਨ ਅਪਰਾਧ ਦੇਹੁ ਛੁਰਿਵਾਈ- ॥ ੬੩ ॥

ਕੋਇ ਨ ਮਾਨਹਿ ਕਿਸ ਕੋ ਕਹਿਨੋ।

ਕ੍ਰੀਚਕ ਮਰਨ ਸ਼ੋਕ ਕਿਯ ਦਹਿਨੋ[1]।

[1]ਸਾੜਨਾ।

ਬਿਲਪਹਿਂ ਬਹੁਤ ਮਿਲੇ ਨਰ ਨਾਰੀ।

ਭਯੋ ਦ੍ਰੋਪਦੀ ਕੋ ਦੁਖ ਭਾਰੀ ॥੬੪॥
ਗਹੇ ਹਾਥ ਤੇ ਬਯਾਕੁਲ ਹੋਈ।
ਰੱਖਯਕ ਦੇਖਯੋ ਨਿਕਟਿ ਨ ਕੋਈ।
ਰੋਦਨ ਕਰਤਿ ਨੈਨ ਝਲਕਾਹੀ[1]। [1]ਨੈਣਾਂ (ਵਿਚ) ਝਲਕਦਾ ਹੈ (ਪਾਣੀ)।
ਮਨਹੁ ਮੀਨ ਦ੍ਵੈ ਜਲ ਕੇ ਮਾਂਹੀ ॥੬੫॥
ਸੂਕੇ ਅਧਰ[1] ਬੋਲ ਨਹਿਂ ਆਵਤਿ। [1]ਬੁੱਲ੍ਹ।
ਬਿਥਰੇ ਕੇਸ ਤ੍ਰਾਸ ਬਹੁ ਪਾਵਤਿ।
ਸੁਧ ਨ ਸੰਭਾਰਨ ਸੀਸ ਪਿਛੋਰੀ[1]। [1]ਗੁਤ ਦੀ।
ਗਮਨੇ ਸਰਬ ਭੀਮ ਗ੍ਰਿਹ ਓਰੀ[1] ॥੬੬॥ [1]ਭੀਮ ਦੇ ਘਰ ਦੀ ਤਰਫ।
ਸੁਨਯੋ ਸ਼੍ਰੋਨ ਮਹਿਂ ਸ਼ੋਰ ਬਿਸਾਲਾ।
ਉਠਯੋ ਨੀਂਦ ਤਜਿ ਕਰਿ ਤਿਹ ਕਾਲਾ।
ਦੇਖ ਪੰਚਾਲੀ[1] ਕੋ ਅਕੁਲਾਵਾ। [1]ਦ੍ਰੋਪਤੀ ਨੂੰ।
ਜਿਹ ਕੋ ਬਦਨ ਕਮਲ ਕੁਮਲਾਵਾ ॥੬੭॥
ਨੈਨ ਸੈਨ[1] ਦੀਨੀ ਸਮੁਝਾਈ। [1]ਇਸ਼ਾਰੇ ਦੇ ਨਾਲ।
-ਮੈਂ ਆਵੋਂ ਤਵ ਕਰੋਂ ਸਹਾਈ-।
ਕੁਛਕ ਦ੍ਰੋਪਤੀ ਧੀਰਜ ਧਰਿਯੋ।
ਬਹਤਿ ਨਦੀ ਜਨੁ ਹਾਥ ਪਕਰਿਯੋ ॥੬੮॥
ਚਿਤਾ[1] ਹੁਤੀ ਜਹਿਂ ਗਮਨੇ ਸਭਿਹੀ। [1]ਚਿਖਾ, ਮਸਾਣ।
ਬਡੋ ਬ੍ਰਿੰਦ[1] ਭਾ ਲੋਕਨ ਤਬ ਹੀ। [1]ਇਕੱਠ।
ਭੀਮਸੈਨ ਕਰਿ ਬੇਖ ਕੁਵਾਲੀ।
ਫਾਂਧਯੋ[1] ਕੋਟ[2] ਮਾਰਿ ਕਰਿ ਛਾਲੀ ॥੬੯॥ [1]ਟੱਪਿਆ। [2]ਕਿਲ੍ਹਾ।
ਗਯੋ ਬਿਸਾਲ ਉਜਾਰ ਮਝਾਰਾ।
ਸ਼ੁਸ਼ਕ[1] ਬਿਰਖ ਇਕ ਹਾਥ ਉਖਾਰਾ। [1]ਸੁੱਕਾ।
ਕ੍ਰੋਧ ਧਾਰਿ ਕਰਿ ਮੁਰਯੋ ਬਹੋਰੀ।
ਆਯੋ ਤੁਰਤ ਹੁਤੇ ਜਿਹ ਠੌਰੀ ॥੭੦॥
ਦਾਰੁਨ ਬੇਖ ਅਰਿਨ ਕੋ[1] ਮਾਰਨ। [1]ਵੈਰੀਆਂ ਨੂੰ।
ਪੰਚਾਲੀ ਕੇ ਪ੍ਰਾਨ ਉਬਾਰਨ।
ਜਾਇ ਸਮੀਪੰ ਦੀਨਿ ਦਿਖਾਈ।
ਦ੍ਰੁਪਦੀ ਊਚੀ ਗਿਰਾ ਅਲਾਈ ॥੭੧॥
-ਗੰਧ੍ਰਬ ਜੋ ਮੇਰੋ ਰਖਵਾਰੀ।

ਸੋ ਆਯੋ ਤੁਮ ਲੇਹੁ ਨਿਹਾਰੀ।
ਭਾਜਿ ਜਾਹੁ ਮੁਝ ਕੋ ਦਿਹੁ ਛੋਰੀ।
ਨਾਤੁਰ ਹਨੈ ਸਭਿਨਿ ਇਹ ਠੌਰੀ-
॥ ੨੨ ॥
ਸੁਨਿ ਬਾਨੀ ਕੋ ਦੇਖਨਿ ਲਾਗੇ।
ਦਾਰੁਨ ਬੇਖ ਲਗ੍ਯੋ ਸਭਿ ਭਾਗੇ।
ਕੋ ਨਹਿਂ ਕਾਹੂੰ ਸੰਗ ਬੁਲਾਏ।
ਚਾਹਤਿ ਆਪਨੇ ਪ੍ਰਾਨ ਬਚਾਏ ॥ ੨੩ ॥
ਧਾਯੋ ਭੀਮਸੈਨ ਰਿਸ ਭਾਰੀ।
ਘੇਰੇ ਸਭਿਹੀ ਜਾਇ ਅਗਾਰੀ।
ਸਹਸ[1] ਭ੍ਰਾਤ ਕੁਛ ਭਟਨ ਸਮੇਤਾ। [1]ਸੌ।
ਤਬ ਸਨਮੁਖ ਆਏ ਰਣ ਹੇਤਾ[1] ॥ ੨੪ ॥ [1]ਲੜਨ ਵਾਸਤੇ।
ਹੱਥਜਾਰਨ ਕੇ ਕਰਹਿਂ ਪ੍ਰਹਾਰਾ।
-ਮਾਰਹੁ ਮਾਰਹੁ- ਸਭਿਨਿ ਪੁਕਾਰਾ।
ਰਿਸ੍ਯੋ ਬਿਸ਼ਾਲ ਲਾਲ ਕਰਿ ਨੈਨਾ।
ਮਾਰਿ ਬਿਰਖ ਪਠਏ[1] ਜਮ ਐਨਾ[2] [1]ਭੇਜੇ। [2]ਜਮ ਦੇ ਘਰ ਭਾਵ ਮਾਰ ਦਿਤੇ।
॥ ੨੫ ॥
ਕ੍ਰੀਚਕ ਭ੍ਰਾਤ ਸਰਬ ਤਹਿਂ ਮਾਰੇ।
ਕੁਛਕ ਸੁਭਟ ਕੋ ਦੀਨ ਸੰਘਾਰੇ।
ਬਹੁਰੋ ਗਯੋ ਉਜਾਰ ਮਝਾਰਾ।
ਅਪਨੋ ਬੇਖ ਸਰਬ ਤਨ ਧਾਰਾ ॥ ੨੬ ॥
ਦਹਿਨ ਗਏ ਇਕ ਕ੍ਰੀਚਕ ਹੇਤਾ[1]। [1]ਸਾੜਨ ਲਈ ਗਏ ਸਨ ਇਕ ਕ੍ਰੀਚਕ ਨੂੰ।
ਜਰ੍ਯੋ ਤਹਾਂ ਸਤਪ ਭ੍ਰਾਤ ਸਮੇਤਾ।
ਇਸ ਪ੍ਰਕਾਰ ਇਹ ਹੁਤੋ ਪ੍ਰਸੰਗਾ।
ਸ੍ਰੋਤਾ[†] ਸੁਨਹੁ ਰਿਦੈ ਸ ਉਮੰਗਾ ॥ ੨੭ ॥

[†]ਏਥੇ ਫੇਰ ਨਿਰਸੰਸੇ ਸਪਸ਼ਟ ਹੋ ਗਿਆ ਹੈ ਕਿ ਕਵਿ ਜੀ ਆਪ ਕਥਾ ਸ਼੍ਰੋਤਿਆਂ ਨੂੰ ਸੁਣਾ ਰਹੇ ਹਨ, ਕਿਉਂਕਿ ਗੁਰੂ ਸਾਹਿਬ ਤਾਂ ਕੇਵਲ ਮਰਦਾਨੇ ਨੂੰ ਸ਼ਬਦ ਦਾ ਅਰਥ ਸੁਣਾ ਰਹੇ ਸੇ, ਕਿਸੇ ਸਭਾ ਵਿਚ ਸ਼੍ਰੋਤਿਆਂ ਨੂੰ ਕਥਾ ਨਹੀਂ ਸਨ ਸੁਣਾ ਰਹੇ, ਜਿਵੇਂ ਅਧ੍ਯਾਯ ੨੩, ਅੰਕ ੩੮ ਤੇ ੪੦ ਵਿਚ ਕਿਹਾ ਸਾਨੇ।

ਹੁਤੇ ਸਮਰਥ ਸਰਬ ਬਿਧਿ ਜੋਈ।
ਗਏ ਕੂਚ ਕਰਿ ਰਹ੍ਯੋ ਨ ਕੋਈ।
ਜਿਨ ਕੋ ਗ੍ਯਾਨ ਭਯੋ ਉਰ ਮਾਂਹੀ।
ਸਦਾ ਸੁਖੀ ਤਿਨ ਕੋ ਦੁਖ ਨਾਂਹੀ' ॥ ੨੮ ॥

ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰ੍ਧੇ 'ਪਾਂਡਵਨ ਪ੍ਰਸੰਗ' ਬਰਨਨੰ ਨਾਮ ਚੌਬੀਸਮੋਂ ਅਧ੍ਯਾਯ ॥੨੪॥

## ੨੫. [ਗਜਾਨੀ ਮੰਗਲ। ਦੁਖੀ ਸ਼ਾਹ। ਕੋਹੜੀ ਫਕੀਰ ਨਿਸਤਾਰਨ]

੨੪<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੨੬

{ਜਨਮੇਜੇ ਦੀ ਕਥਾ} ॥੨..॥
{ਅਗਲੇ ਪ੍ਰਸੰਗ ਸੰਖੇਪ} ॥੪੨..॥
{ਕੋਹੜੀ ਫਕੀਰ ਨਿਸਤਾਰਾ} ॥੬੩ ॥ ॥ ॥੨੬॥

ਦੋਹਰਾ:

ਬ੍ਰਹਮ ਗਜਾਨ ਜਿਨ ਕੇ ਰਿਦੈ, ਜਾਨਜੋ ਸਹਿਜ ਸਰੂਪ।
ਤਿਨ ਕੇ ਪਦ ਪਰ ਬੰਦਨਾ, ਉਚਰੋਂ ਕਥਾ ਅਨੂਪ ॥੧॥

ਸਹਿਜ=ਅਸਲੀ ਹਾਲਤ। ਓਹ ਦਸ਼ਾ ਜੋ ਕੁਦਰਤਨ ਸੀ, ਜਿਸ ਵਿਚ ਹੋਰ ਕੁਛ ਨਹੀਂ ਰਲਿਆ, ਯਾ ਕੋਈ ਬਦਲੀ ਨਹੀਂ ਹੋਈ। ਸਹਿਜ ਸਰੂਪ=ਅਸਲੀ ਹਾਲਤ ਸਰੂਪ ਦੀ। ਸਰੂਪ ਦੀ ਓਹ ਹਾਲਤ ਜੋ ਮੂਲ ਤੋਂ ਉਸ ਦੀ ਹੈ। ਸਹਿਜ ਸਰੂਪ ਦਾ ਜਾਣਨਾ=ਆਪੇ ਦੀ ਲੱਖਤਾ।

ਅਰਥ:

(ਜਿਨ੍ਹਾਂ ਨੇ ਆਪਣੇ) ਸਹਿਜ ਸਰੂਪ ਨੂੰ ਜਾਣ ਲਿਆ ਹੈ (ਤੇ) ਬ੍ਰਹਮ ਦਾ ਗਿਆਨ ਜਿਨ੍ਹਾਂ ਦੇ ਹਿਰਦੇ (ਵਿਚ ਪ੍ਰਕਾਸ਼ਿਆ ਹੈ) ਉਨ੍ਹਾਂ ਦੇ ਚਰਣਾਂ ਤੇ ਮੱਥਾ ਟੇਕ ਕੇ ਅਨੂਪਮ ਕਥਾ (ਅੱਗੋਂ ਦੀ) ਉਚਾਰਦਾ ਹਾਂ।

ਸ਼੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਸ਼੍ਰੀ ਅੰਗਦ! ਸੁਨਿ ਅਗਲ ਪ੍ਰਸੰਗਾ।
ਗੁਰੂ ਕਹਿਨ ਲਗਿ[1] ਪੁਨ ਤਿਹ ਸੰਗਾ[†]।

[1]ਕਹਿਣ ਲਗੇ। [†]ਹੁਣ ਕਵਿ ਜੀ ਫੇਰ ਕਥਾ ਨੂੰ ਗੁਰੂ ਜੀ ਤੋਂ ਕਹਾਵਣ ਲਗੇ ਹਨ।

'ਜਨਮੇਜੇ ਕੀ ਸੁਨਹੁ ਕਹਾਨੀ।

{ਜਨਮੇਜੇ ਦੀ ਕਥਾ}

ਜਿਉਂ ਦੁਖ ਪਾਯੋ ਤਿਹ ਸਭਿ ਜਾਨੀ[1] ॥੨॥

[1]ਸਭ ਕੁਛ ਜਾਣਦਿਆਂ ਹੋਇਆਂ। (ਅ) ਤਿਸਨੂੰ ਸਾਰੇ ਜਾਣਦੇ ਹਨ। (ੲ) ਉਹ ਸਾਰੀ ਤੂੰ ਜਾਣ ਲੈ।

ਬੇਦ ਬਜਾਸ ਇਕ ਬਾਸੁਰ ਮਾਂਹੀ।
ਬੈਠਜੋ ਹੁਤੋ ਨ੍ਰਿਪਤਿ ਕੇ ਪਾਹੀ।
ਅਪਨੇ ਪਿਤਰਨ ਕੀ ਦੁਖ ਗਾਥਾ।
ਬੂਝਨ ਲਗਾ ਤਾਂਹਿ ਕੇ ਸਾਥਾ ॥੩॥
-ਧਰਮਜ[1] ਜਬਹਿ ਜੂਪ[2] ਕੋ ਖੇਲਾ।
ਜਿਹ ਤੇ ਬੀਤਜੋ ਕਾਲ ਦੁਹੇਲਾ[1]।
ਕਿਨਹੂੰ ਬਰਜ[1] ਨ ਤਿਹ ਕੋ ਕੀਨੋ।
ਗਹਜੋ ਕੁਕਰਮ ਜੁ ਧਰਮ ਪ੍ਰਬੀਨੋ ॥੪॥

[1]ਯੁਧਿਸ਼ਟਰ ਨੇ। [2]ਜੂਏ।
[1]ਦੁਖ ਵਾਲਾ।
[1]ਰੋਕਣਾ।

ਸ਼ੁਭ ਸੁਭਾਇ ਸਤਿਬਾਦੀ ਸੋਈ।
ਐਸੀ ਬੁੱਧਿ ਕਾਸ ਤੇ[1] ਹੋਈ?-।
ਭਨੈ ਬਜਾਸ -ਜਨਮੇਜਾ! ਸੁਨੀਏ।
ਈਸ਼ੁਰ ਨੇਤ ਅਵੱਸ਼ਜ ਹ੍ਵੈ ਗੁਨੀਏ[1] ॥੫॥

[1]ਕਿਸ ਤਰ੍ਹਾਂ।
[1]ਜ਼ਰੂਰ ਹੋ ਕੇ ਰਹਿੰਦੀ ਹੈ (ਇਹ ਤੂੰ) ਵਿਚਾਰ ਲੈ।

ਦੋਹਰਾ:
ਕੋਟ ਉਪਾਵਨ[1] ਕੋ ਕਰੈ, ਕੈਸੋ ਸਜਾਨਾ ਹੋਇ।
ਟਾਰੀ ਟਰਤਿ ਨ ਕਿਸੂ ਤੇ, ਹੋਨਹਾਰ ਸੋ ਹੋਇ- ॥੬॥

[1]ਯਤਨਾਂ।

ਚੌਪਈ:
ਕਹਿ ਜਨਮੇਜਾ -ਸੁਨਿ ਮੁਨਿ ਰਾਈ !
ਆਗੈ ਸੁਧਿ ਕੋ ਦੇਹਿ ਬਤਾਈ[1]।
ਹੋਨਹਾਰ ਹੋਵਹਿ ਤਬ ਕੈਸੇ।
ਅਨਜਾਨਤ ਹ੍ਵੈ ਜੈਸੇ ਤੈਸੇ- ॥੭॥

[1]ਅਗੇ ਦੀ ਖਬਰ (ਜੇ) ਕੋਈ ਦੱਸ ਦੇਵੇ।

ਬਜਾਸ ਕਹੈ -ਤੁਮਰੀ ਸੁਧਿ ਜੋਊ।
ਪੂਰਬ ਕਹੋਂ ਲੇਹੁ ਸੁਨਿ ਸੋਊ।
ਏਕ ਤੁਰੰਗਨਿ[1] ਤੁਮ ਢਿਗ ਆਵੈ[2]।
ਲੇਹੁ ਮੋਲਿ ਨਿਜ ਧਾਮ ਰਖਾਵੈਂ ॥੮॥

[1]ਘੋੜੀ। [2]ਆਵੇਗੀ।

ਹ੍ਵੈ ਅਰੂਢ ਬਨ ਜਾਹਿਂ ਅਖੇਰਾ[1]।
ਦੱਖਨ ਦਿਸ਼ਾ ਕਰੈਂ ਨਿਜ ਫੇਰਾ।

[1]ਜਾਵੇਂਗਾ (ਤੂੰ) ਸ਼ਿਕਾਰ।

ਅਧਿਕ ਸ਼੍ਰਮ[1] ਪਾਵਹਿਂ ਤਿਸ ਬੇਰਾ।
ਤਟਿ ਸਰਵਰ ਤੂੰ ਕਰਿਹੈਂ ਡੇਰਾ ॥੯॥

[1]ਥਾਕਨ।

ਦੋਹਰਾ:
ਇਕਲੋ ਬਨ ਮਹਿਂ ਸੋਵਈ, ਸਰੁਵਰ ਨਿਕਸਿ[1] ਤੁਰੰਗ।

[1]ਸਰੋਵਰ ਤੋਂ ਨਿਕਲਕੇ।

ਤੁਮ ਢਿਗ ਜੋ ਹ੍ਵੈ ਬਾਜਨੀ[1], ਕੇਲ ਕਰੈ ਤਿਹ ਸੰਗਿ ॥੧੦॥

[1]ਘੋੜੀ।

ਚੌਪਈ:
ਗਰਭ ਰਹੈ[1] ਤਿਹ, ਦੇਇ ਬਛੇਰਾ।

[1]ਗਰਭ ਹੋ ਜਾਏਗਾ।

ਸ਼ਜਾਮ ਕਰਨ, ਚੰਦਰ ਦੁਤਿ ਹੇਰਾ[1]।

[1]ਕਾਲੇ ਕੰਨ ਚੰਦ ਵਰਗੀ ਸੁੰਦਰਤਾ (ਤੂੰ) ਦੇਖੇਂਗਾ।

ਤਿਂਹ ਸੋਂ ਤਬ ਹੀ ਜੱਗ ਰਚਾਵਹਿਂ।
ਬਹੁਤ ਬਿੱਪ੍ਰ ਤੁਮਰੇ ਢਿਗ ਆਵਹਿਂ ॥੧੧॥
ਤਹਾਂ ਬਿਘਨ ਕੋ ਹੋਵਹਿ ਐਸਾ।
ਮਹਾਂ ਪਾਪ ਲਾਗਹਿ ਤੁਝ ਜੈਸਾ।
ਹੋਇ ਬਡੋ ਦੁਖ, ਭਾਰਥ ਸੁਨਈ[1]।

[1]ਸਾਰਾ ਭਾਰਥ ਸੁਣੇਂਗਾ।

ਕਿਸੁ ਥਾਵ[1] ਤੂੰ ਬਚਨ ਨ ਮਨਈ[2] ॥੧੨॥ — [1]ਥਾਂ ਦਾ। [2]ਨਹੀਂ ਮੰਨੇਂਗਾ।

ਦੁਖ ਕੁਛ ਰਹੈ, ਪ੍ਰਾਨ ਹਤਿ ਹੋਈ[1]। — [1]ਨਾਸ਼ ਹੋਣਗੇ ਪ੍ਰਾਣ (ਤੇਰੇ)।
ਅਬ ਮੈਂ ਪ੍ਰਗਟ ਕਹੀ ਸਭਿ ਸੋਈ।
ਪੂਰਬ ਸੁਧ ਤੁਝ ਦੀਨ ਜਨਾਈ।
ਨਹਿਂ ਕਰਿਯੇ ਰਾਖਹੁ ਚੁਕਸਾਈ[1]- ॥੧੩॥ — [1]ਖਬਰਦਾਰੀ।

ਦੋਹਰਾ:
ਸੁਨਿ ਨਰੇਸ਼ ਬਿਸਮੈ ਭਯੋ, ਬਨਜ ਤਜਾਗ ਦਿਯ ਬਾਜ[1]। — [1]ਘੋੜਿਆਂ ਦਾ ਖਰੀਦਣਾ ਛੱਡ ਦਿੱਤਾ।
-ਕਾਰਨ ਕੇ ਨਿਰਮੂਲ ਤੇ[1], ਕੈਸੇ ਹੋਵਹਿ ਕਾਜ ॥੧੪॥ — [1]ਕਾਰਨ ਦੇ ਮੁੱਢੋਂ ਨਾ ਹੋਣ ਤੇ।

ਚੌਪਈ:
ਜੇ ਨਹਿਂ ਬੋਵਹਿ ਬੀਜ ਅਗਾਰੀ।
ਕਿਉਂ ਕੰਟਨ[1] ਦੁਖ ਦੇਇ ਕੰਟਾਰੀ[2]-। — [1]ਕੰਡਿਆਂ ਨਾਲ। [2]ਕੰਡਿਆਲੀ।
ਅਸ ਹਠ ਕਰਿ ਦਿੜ ਕੇਤਿਕ ਕਾਲਾ।
ਕਰਜੋ ਬਿਤੀਤ ਮਹਿਤ[1] ਭੂਪਾਲਾ ॥੧੫॥ — [1]ਬਹੁਤ (ਸਮਾਂ)।
ਸੈਨਾ ਬੀਚ ਬਾਜ ਬਿਨਸਾਵਹਿ[1]। — [1]ਜੇ ਕੋਈ ਘੋੜਾ ਮਰ ਜਾਵੇ।
ਪੁਨ ਖਰੀਦ ਨਹਿਂ ਸੰਗ ਰਲਾਵਹਿ।
ਭਈ ਅਲਪਤਾ[1] ਜਬਹਿ ਤੁਰੰਗਾ। — [1]ਥੁੜ।
ਸਚਿਵ[1] ਬੰਦਿ ਕਰ[2] ਕਹਿ ਨ੍ਰਿਪ ਸੰਗਾ ॥੧੬॥ — [1]ਮੰਤਰੀ। [2]ਜੋੜਕੇ ਹੱਥ।
-ਇਉਂ ਭੂਪਨ ਕੋ ਸਰੈ ਨ ਕਾਜਾ।
ਜਸ ਪ੍ਰਨ ਧਰਜੋ ਆਪ ਮਹਾਰਾਜਾ !
ਬਿਨ ਤੁਰੰਗ ਤੇ ਸੈਨਾਂ ਕੈਸੀ।
ਪਗ ਬਿਹੀਨ ਸਿੰਘਨਿ[1] ਹ੍ਵੈ ਜੈਸੀ ॥੧੭॥ — [1]ਸ਼ੇਰਨੀ।
ਅੱਸ੍ਵ ਖਰੀਦਹੁ ਸੈਨਾ ਹੇਤੂ।
ਆਪ ਨ ਚਢਹੁ ਬਿਨੀਤ ਨਿਕੇਤੂ[1] ! — [1]ਹੇ ਵਿਸ਼ੇਸ਼ ਕਰ ਨੀਤੀ ਦੇ ਘਰ।
ਦੇਸ਼ਨ ਦੇਸ਼ ਸੁਦਾਗਰ ਆਵਹਿਂ।
ਨਾਮ ਸੁਜਸ ਸੁਨਿ ਤੁਮ ਢਿਗ ਲਜਾਵਹਿਂ ॥੧੮॥
ਸੋ ਸਭਿ ਹੀ ਚਲਿ ਜਾਹਿਂ ਨਿਰਾਸੇ।

ਨਿੰਦਹਿਂ ਮੁਖ ਤੇ ਹੀਨ ਹੁਲਾਸੇ-।
ਸੁਨਿ ਮੰਤ੍ਰੀ ਕੇ ਬਚ ਰਾਜਾਨਾ।
ਰਿਦੇ ਗੁਨੀ -ਇਨ ਸਾਚ ਬਖਾਨਾ ॥੧੯॥
ਹਮ ਸੇ[1] ਭੂਪ ਨ ਲੇਹਿਂ ਤੁਰੰਗਾ। [1]ਸਾਡੇ ਵਰਗੇ।
ਤੌ ਇਹ ਬਨਜ ਕਰਹਿਂ ਕਿਸ ਸੰਗਾ।
ਕਹ੍ਯੋ ਬਜਾਸ ਨਹਿਂ ਬੜਵਾ[1] ਲੀਜੈ। [1]ਘੋੜੀ।
ਤਿਹ ਪਰ ਚਢਿ ਕਿਤ ਗਵਨ ਨ ਕੀਜੈ ॥੨੦॥
ਸੋ ਨਹਿਂ ਲੇਉਂ -ਐਸ ਉਰ ਧਾਰੀ।
ਅਸ੍ਵ ਖਰੀਦਨ ਬੁੱਧਿ ਬਿਚਾਰੀ।
ਬਹੁਰੋ ਲੇਵਨ ਲਗ੍ਯੋ ਤੁਰੰਗਾ।
ਧਨ ਦੇਵਹਿ ਲੇ ਸਰਸ ਕੁਰੰਗਾ[1] ॥੨੧॥ [1]ਹਰਨਾਂ ਵਰਗੇ (ਘੋੜੇ)।
ਏਕ ਸਮੈਂ ਇਕ ਆਇ ਸੁਦਾਗਰੁ।
ਸੰਗਿ[1] ਤੁਰੰਗਨਿ[2] ਚਪਲ[3] ਉਜਾਗਰ। [1]ਨਾਲ। [2]ਘੋੜੀ। [3]ਚੰਚਲ।
ਜਬ ਭੂਪਤਿ ਕੋ ਆਨਿ ਦਿਖਾਰੀ।
ਰਹੇ ਰੀਝ ਨਰ ਲਖਿ ਗੁਨਵਾਰੀ ॥੨੨॥
ਨ੍ਰਿਪਤਿ ਸਮੀਪ ਕਹਿਤਿ ਅਸ ਬੈਨਾ।
-ਬਾਜਨਿ[2] ਏਹ ਉਚਿਤ ਤੁਮ ਐਨਾ[1]। [1]ਲਾਇਕ ਹੈ ਆਪਦੇ ਘਰ ਦੇ।
ਲੇ ਢਿਗ ਰਾਖਹੁ ਜਨਹਿ[1] ਬਛੇਰੇ। [1]ਜਣੇਗੀ।
ਅਤਿ ਸੁੰਦਰ ਗੁਨ ਜਾਸੁ[1] ਘਨੇਰੇ ॥੨੩॥ [1]ਜਿਨ੍ਹਾਂ (ਵਛੇਰਿਆਂ) ਦੇ ਗੁਣ।
ਚਢਨ ਉਚਿਤ ਸੋ ਹੋਹਿਂ ਤੁਮਾਰੇ।
ਬੜਵਾ[2] ਪੈ ਨ ਚਢਹੁ, ਮਨ ਧਾਰੇ[1]-। [1]ਇਹ ਮਨ ਵਿਚ ਧਾਰ ਲਓ।
ਇਸ ਪ੍ਰਕਾਰ ਸੁਨਿ ਤਿਸ ਕੀ ਬਾਨੀ।
-ਲੇਉਂ ਤੁਰੰਗਨਿ- ਮਨਿ ਠਹਿਰਾਨੀ[†] ॥੨੪॥ [†]ਪਾ:-ਲਏ ਤੁਰੰਗਨਿ ਮਨਿ ਮਹਿ ਠਾਨੀ।
ਸੁੰਦਰ ਦੇਖਿ ਰਿਦਾ ਲੋਭਾਯਾ।
ਦਰਬ ਸੁਦਾਗਰ ਕੋ ਦੇਵਾਯਾ।
ਲੇ ਘਰ ਰਾਖੀ ਹੇਤੁ ਬਧਾਵਨ[1]। [1]ਵਾਧਾ ਕਰਨ ਲਈ।
ਗੁਨਮੰਦਰ ਸੌਂਦਰਜ[1] ਸੁਹਾਵਨ ॥੨੫॥ [1]ਸੁੰਦਰਤਾ।
ਅੱਸ੍ਵਪਾਲ ਜੋ ਸੇਵਕ ਆਹੀ।
ਚਢਿ ਕਰਿ ਫੇਰਹਿ ਅਤਿ ਜਵਿ[1] ਜਾਹੀ। [1]ਤਿੱਖੀ ਚਾਲ।

ਕਹਹਿ ਆਨ[1] ਸੋ ਭੂਪਤਿ ਪਾਸੂ। [1]ਆਕੇ।
-ਪੁਰਾ[1] ਨ ਪਿਖਯੋ ਬੇਗ ਅਸ ਜਾਸੂ[2] ॥੨੬॥ [1]ਪਹਿਲੇ। [2]ਐਸੀ ਜਿਵੇਂ (ਇਸ ਦੀ ਹੈ) ਚਾਲ।
ਚਢਿਨਿ ਉਚਿਤ ਸੋ ਰਾਵਰ ਕੇਰੀ।
ਚੰਚਲਤਾ ਜਿਸ ਬੀਚ ਬਡੇਰੀ-।
ਸੁਨਿ ਗੁਨ ਭੂਪ ਚਢਯੋ ਇਕ ਬੇਰਾ।
ਦੱਖਨ ਦਿਸ਼ ਕੋ ਗਯੋ ਅਖੇਰਾ[1] ॥੨੭॥ [1]ਸ਼ਿਕਾਰ।
ਨਿਕਸਿ ਚਲਯੋ ਇਕ ਮਿਰਗ ਅਗਾਰੀ।
ਦੇਖਿ ਤੁਰੰਗਨਿ ਪੀਛੇ ਡਾਰੀ।
ਭਟ ਇਕ ਸੰਗ ਪਹੂੰਚਯੋ ਨਾਂਹੀ।
ਗਮਨਯੋ ਬਿਪਨ ਗਹਨ[1] ਕੇ ਮਾਂਹੀ ॥੨੮॥ [1]ਗਾੜ੍ਹੇ।
ਮਾਰਿ ਮਿਰਗ ਕੋ ਸ਼੍ਰਮ[1] ਭਾ ਭਾਰੀ। [1]ਥਕੇਵਾਂ।
ਬਜਾਸ ਬਖਾਨੀ ਦੀਨ ਬਿਸਾਰੀ।
ਸਰ ਤਟ ਸੋਯੋ ਪੀ ਕਰਿ ਪਾਨੀ।
ਨਿਕਟਿ ਤੁਰੰਗਨਿ ਬ੍ਰਿੱਖ ਬੰਧਾਨੀ[1] ॥੨੯॥ [1]ਨੇੜੇ ਬ੍ਰਿੱਛ ਨਾਲ ਬੰਨ੍ਹੀ।
ਸਰਵਰ ਤੇ ਤਬ ਨਿਕਸਿ ਤੁਰੰਗਾ।
ਮੈਥੁਨ ਕੀਨ ਬਾਜਨੀ ਸੰਗਾ।
ਬਹੁਰ ਪ੍ਰਵੇਸ਼ਯੋ ਜਲ ਕੇ ਮਾਂਹੀ।
ਭੂਪਤਿ ਸੁਧ ਪਾਈ ਕੋ ਨਾਂਹੀ ॥੩੦॥
ਛੁਟੀ ਨੀਂਦ ਹ੍ਵੈ ਕਰਿ ਅਸਵਾਰਾ।
ਆਨਿ ਪਹੂੰਚਯੋ ਅਪਨ ਅਗਾਰਾ[1]। [1]ਘਰ।
ਧਾਰਿ ਗਰਭ ਤਿਨ ਦੀਨ ਬਛੇਰਾ।
ਸ਼ਜਾਮ ਕਰਨ[1] ਤਨ ਰੁਚਿਰ ਘਨੇਰਾ ॥੩੧॥ [1]ਕਾਲੇ ਕੰਨ।
ਜੱਗਜ ਉਚਿਤ ਅਸੁ ਮੂਰਤ ਕੀਨੀ।
ਸਭਿ ਮਿਲਿ ਨ੍ਰਿਪ ਕੋ ਮਸਲਤ ਦੀਨੀ।
-ਮਖ[1] ਕੀਜੈ ਹ੍ਵੈ ਸੁਜਸ ਬਡੇਰੋ। [1]ਯੱਗਜ।
ਜਾਂਹਿ ਪੁੰਨ ਫਲ ਹੋਤਿ ਘਨੇਰੋ- ॥੩੨॥
ਕਹੇ ਸਭਿਨਿ ਕੇ ਨ੍ਰਿਪ ਬਿਰਮਾਯਾ।
ਬਜਾਸ ਬ੍ਰਿਤੰਤ ਰਿਦੈ ਬਿਸਰਾਯਾ।

ਮਖ ਅਰੰਭ ਕੀਨੋਂ ਤਿਹ ਕਾਲਾ।
ਚਢਿ ਕੈ ਜੀਤੇ ਨ੍ਰਿਪਤਿ ਬਿਸਾਲਾ ॥੩੩॥
ਅਨਿਕ ਪ੍ਰਕਾਰ ਸਵਾਰ[1] ਅਹਾਰਾ[2]। — [1]ਬਣਾਕੇ। [2]ਭੋਜਨ।
ਬ੍ਰਿੱਪ ਬੁਲਾਏ ਬਹੁਤ ਅਗਾਰਾ[1]। — [1]ਘਰ ਵਿਚ।
ਗਮਨਜੋ ਦਾਨ ਦੇਨਿ ਕੇ ਹੇਤਾ।
ਇਕ ਪਟ ਮਹਿਂ[1] ਪਟਿਰਾਨਿ[2] ਸਮੇਤਾ[3] ॥੩੪॥ — [1]ਇਕੋ ਕਪੜੇ ਵਿਚ। [2]ਪਟਰਾਣੀ। [3]ਸਣੇ।
ਬਿੱਪ੍ਰ ਬ੍ਰਿੰਦ ਕੇ ਬੀਚ ਪਹੂਚਾ।
ਭਯੋ ਪੌਨ ਤੇ ਤਿਯ ਪਟ[1] ਊਚਾ। — [1]ਇਸਤਰੀ ਦਾ ਬਸਤ੍ਰ।
ਤਿਹ ਛਿਨ ਬਿਖੈ ਬਿਲੋਕੇ ਅੰਗਾ।
ਸਰਬ ਦਿਜਨ ਕਿਯ ਹਾਸ ਉਤੰਗਾ[1] ॥੩੫॥ — [1]ਉੱਚਾ।
ਦੇਖਿ ਭੂਪ ਕ੍ਰੋਧਯੋ ਉਰ ਭਾਰਾ।
ਉਚਿਤ ਅਨੁਚਿਤ[1] ਕਛੂ ਨ ਬਿਚਾਰਾ। — [1]ਯੋਗ ਅਯੋਗ।
ਪਕਰੇ ਨ੍ਰਿਪਤ ਬਹੁਤ ਬਿਪ ਜਾਰੇ[1]। — [1]ਬ੍ਰਾਹਮਨ ਸਾੜੇ।
ਇਕ ਛਿਨ ਬਿਖੈ ਸਰਬ ਹਨਿ ਡਾਰੇ[1]† ॥੩੬॥ — [1]ਮਾਰ ਦਿੱਤੇ। †ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਹ ਦ੍ਰਿਸ਼ਟਾਂਤ ਮਾਤਰ ਹੋਰਥੇ ਬੀ ਵਰਤਿਆ ਹੈ:- ਰਾਜਾ ਜਨਮੇਜਾ ਦੇ ਮਤੀ ਬਰਜਿ ਬਿਆਸਿ ਪੜ੍ਹਾਇਆ ॥ ਤਿਨ੍ਹ ਕਰਿ ਜਗ ਅਠਾਰਹ ਘਾਏ ਕਿਰਤੁ ਨ ਚਲੈ ਚਲਾਇਆ ॥੪॥ [ਪ੍ਰਭਾਤੀ ਮ: ੧

ਮਹਾਂ ਪਾਪ ਤੇ ਭਾ ਦੁਖ ਭਾਰੀ।
ਬਢਯੋ ਕੁਸ਼ਟ[1] ਤਿਹਂ ਦੇਹਿ ਮਝਾਰੀ। — [1]ਕੋਹੜ।
ਆਨ ਬਜਾਸ ਬਹੁਰੋ ਸਮਝਾਯੋ।
ਭਾਰਥ ਕੋ[1] ਇਤਿਹਾਸ ਸੁਨਾਯੋ ॥੩੭॥ — [1]ਮਹਾਂ ਭਾਰਥ ਦਾ।
ਕਹਯੋ ਭੀਮ ਕੋ ਜਬ ਇਤਿਹਾਸਾ।
-ਕਰੀ[1] ਬਗਾਏ[2] ਬੀਚ ਅਕਾਸ਼ਾ। — [1]ਹਾਥੀ। [2]ਚਲਾਏ।
ਸੋ ਅਬ ਲੌ ਊਪਰ ਭਰਮਾਈ[1]। — [1]ਫਿਰ ਰਹੇ ਹਨ ਉਪਰ।
ਬਹੁਰ ਨ ਪਰੇ ਧਰਾ ਪਰ ਆਈ- ॥੩੮॥
ਸੁਨਿ ਕੈ ਭੂਪ ਨ ਮਾਨੀ ਬਾਣੀ[1]। — [1]ਇਹ ਗੱਲ ਕਿ-ਹਾਥੀ ਅਕਾਸ਼ ਵਿਚ ਸੱਟੇ ਅਜੇ ਫਿਰ ਰਹੇ ਹਨ-ਰਾਜੇ ਨੇ ਨਾ ਮੰਨੀ।
ਨਾਕ ਐਂਠਿ ਬੈਠਯੋ ਬਿਨ ਜਾਨੀ।
ਮੰਤ੍ਰ ਸ਼ਕਤਿ ਤੇ ਬਜਾਸ ਉਤਾਰੇ।

ਸਭਾ ਮਝਾਰੀ ਸਭਿਨਿ ਦਿਖਾਰੇ ॥੩੯॥
ਕੁਸ਼ਟ ਨਾਕ ਮਹਿਂ ਰਹਜੋ ਤਦਾਈ।
ਰੋਯੋ ਜਨਮੇਜਾ ਦੁਖੁ ਪਾਈ।
ਤਿਸ ਤੇ ਛੂਟਿ ਗਏ ਤਨ ਪ੍ਰਾਨਾ।
ਕੀਨੋ ਤਬੈ ਪ੍ਰਲੋਕ ਪਯਾਨਾ ॥੪੦॥
ਇਸ ਜਗ ਮਹਿਂ ਆਨੰਦਤਿ ਗਜਾਨੀ।
ਅਪਰ ਸ੍ਰਿਸ਼ਟਿ ਸਭਿ ਦੁਖੀ ਮਹਾਨੀ।
ਪੀਰ ਜਿ ਸ਼ੇਖ ਮਸ਼ਾਇਕ ਜੇਤੇ।
ਡਰਤਿ ਕਾਲ ਤੇ ਰੋਵਹਿਂ ਤੇਤੇ ॥੪੧॥

ਦੋਹਰਾ:
ਗੋਪੀਚੰਦ ਨ੍ਰਿਪ ਭਰਥਰੀ, ਰੋਵਹਿਂ ਕੰਨ ਪੜਾਇ।
ਘਰਿ ਤਜਿ ਬਾਹਰਿ ਨਿਕਸਿ ਕੈ, ਪੁਨ ਘਰ ਮੰਗਣ ਜਾਇਂ ॥੪੨॥

ਚੌਪਈ:
ਬਹੁਤ ਜਤਨ ਕਰਿ ਦਰਬ ਕਮਾਯੋ।
ਰੋਵਹਿਂ ਕਿਰਪਨਿ[1] ਜਾਇ ਗੁਵਾਯੋ[2]। [1]ਕੰਜੂਸ। [2]ਜੇ ਗੁਆਚ ਜਾਵੇ।
ਪੰਡਿਤ ਉਚਰਹਿਂ ਮੁਖ ਤੇ ਗਜਾਨਾ।
ਨਹੀਂ ਕਮਾਵਹਿਂ ਜਿਉਂ ਅਗਜਾਨਾ ॥੪੩॥
ਅੰਤ ਕਾਲ ਜਮ ਤੇ ਬਸ ਹੋਇ।
ਦੁਖ ਪਾਵਹਿਂ ਰੋਵਹਿਂ ਤਬ ਸੋਇ।
ਭਰਤਾ ਮਿਰਤੁ ਭਏ ਤੇ ਨਾਰੀ।
ਰੋਵਹਿ ਸੇ, ਗੁਨ ਕਰਤਿ ਉਚਾਰੀ' ॥੪੪॥
ਸ਼੍ਰੀ ਗੁਰ ਕਹਿਂ 'ਮਰਦਾਨਾ ! ਸੁਨੀਏ।
ਸਭਿ ਸੰਸਾਰ ਦੁਖੀ ਹੀ ਗੁਨੀਏ।
ਫਸੇ ਮੋਹ ਮਹਿਂ ਰਹਿਤਿ ਦੁਖਾਰੇ।
ਜਗਤ ਉਦਧਿ[1] ਕੋ ਪਾਇਂ ਨ ਪਾਰੇ ॥੪੫॥ [1]ਸਮੁੰਦਰ।

ਦੋਹਰਾ: [1]ਜਿੱਤ।
ਵਾਹਿਗੁਰੂ ਸਤਿਨਾਮ ਜੋ, ਮੰਨੈ ਸੋ ਜਿਣਿ[1]

ਜਾਇ।
ਔਰ ਕਰਮ ਲੇਖੈ ਬਿਖੈ, ਨਹਿਂ ਕੋ ਛੁਟਨ ਉਪਾਇ ॥੪੬॥

ਚੌਪਈ:

ਰਿਦੇ ਸੁੱਧਿ ਸੇਵਹਿਂ ਸ਼੍ਰੀ ਨਾਮੂ।
ਨਹਿਂ ਤਿਨ ਕੋ ਲੇਖੈ ਸੋਂ ਕਾਮੂ।
ਧਰਮਰਾਇ ਕੋ ਕਾਗਦ ਫਾਰੈਂ।
ਜਾਵਤਿ ਪੰਥ[1] ਨ ਕੋ ਅਟਕਾਰੈ' ॥੪੭॥ — [1]ਪਰਲੋਕ ਦੇ ਰਾਹ ਜਾਂਦਿਆਂ।
ਇਸੀ ਪ੍ਰਕਾਰ ਸਾਰ[1] ਸੁਨਿ ਕਰਿ ਕੈ। — [1]ਸਿੱਧਾਂਤ।
ਰਹਜੋ ਸ਼ਾਹੁ ਪਗ ਪਰ ਸਿਰ ਧਰਿ ਕੈ।
'ਤੁਮਰੇ ਬਚ ਸਾਬੁਨ ਸਮਸਰਹੀਂ[1]†। — [1]ਵਰਗੇ ਹਨ। †ਪਾ:-ਸਮ ਧਰਹੀਂ।
ਮਨ ਮਲੀਨ ਪਟ ਉੱਜਲ ਕਰਿਹੀਂ[1] ॥੪੮॥ — [1]ਕਰਦੇ ਹਨ।
ਚਲਹੁ ਅਬੈ ਮਮ ਸਦਨ ਬਚਿੱਤ੍ਰਾ।
ਪਾਇਂ ਪਾਇ ਕੈ ਕਰਹੁ ਪਵਿੱਤ੍ਰਾ†। — †ਚਲਹੁ ਅਬੈ.........ਤੋਂ...... ਪਵਿੱਤ੍ਰਾ-ਤਕ ਦੀ ਥਾਂ ਪਾਠਾਂਤ੍ਰ ਇਹ ਹੈ:- ਅਹੋ ਪ੍ਰਭੂ ਤੁਮ ਦੀਨ ਦਯਾਲਾ। ਨਾਮ ਦਾਨ ਦੇ ਕਰਹੁ ਨਿਹਾਲਾ।
ਬਡੇ ਭਾਗ ਜਾਗੇ ਤੁਮ ਆਏ।
ਸਰਬ ਸਾਰ ਕੇ ਬਚਨ ਸੁਨਾਏ' ॥੪੯॥
ਸੁਨਿ ਕਰਿ ਬਿਨੈ ਪ੍ਰਭੂ ਸੁਖ ਕਾਰੀ।
ਗਮਨੇ ਤਾਂ ਕੇ ਸਦਨ ਮਝਾਰੀ।
ਜਹਾਂ ਸਥਲ ਥੋ† ਅਧਿਕ ਸੁਹਾਵਨ। — †ਪਾ:-ਮਹਿਲ ਥੋ।
ਤਹਿਂ ਇਕ ਕੀਨ ਪ੍ਰਯੰਕ[1] ਡਸਾਵਨ ॥੫੦॥ — [1]ਪਲੰਘ।
ਬੈਠਾਰੇ ਕਰਿ ਭਾਉ ਬਿਸਾਲਾ।
ਬਹੁਰ ਪਾਇਂ[1] ਪਾਈ ਨਿਜ ਬਾਲਾ[2]। — [1]ਚਰਨੀ। [2]ਅਪਣੀ ਇਸਤ੍ਰੀ।
ਤਿਹ ਕੋ ਸ਼ਾਂਤਿ ਦੇਨਿ ਕੇ ਹੇਤਾ।
ਬੋਲੇ ਸ਼੍ਰੀ ਬੇਦੀ ਕੁਲਕੇਤਾ ॥੫੧॥
'ਅਬਲ[1] ਪਿੰਗ[2] ਕੋਰੀ[3]* ਪਤਿ ਹੋਈ[4]। — [1]ਦੁਬਲਾ। [2]ਪਿੰਗਲਾ। [3]ਕੋੜ੍ਹੀ ਬੀ। [4]ਭਾਵੇਂ) ਪਤੀ ਹੋਵੇ।
ਪ੍ਰਭੂ ਸਮਾਨ ਲਖੈ ਤਿਯ ਜੋਈ।
ਸਰਬ ਭਾਂਤਿ ਕੀ ਸੇਵਾ ਕਰਿਹੀ[1]। — [1]ਕਰੇ।
ਪਰ ਪੁਰਖਨਿ ਰਤਿ[1] ਉਰ ਨਹਿਂ ਧਰਿਹੀ[2] — [1]ਪਰਾਏ ਪੁਰਖ ਨਾਲ ਪਯਾਰ। [2]ਨਾਂ ਧਰੇ।

॥੫੨॥

ਪਤਿ ਕੇ ਹਤਿ ਹ੍ਵੈ ਤਜਾਗੈ ਪ੍ਰਾਨਾ†।

†ਇਹੋ ਖ੍ਯਾਲ ਹੈ ਜੋ ਤੀਸਰੀ ਪਾਤਸ਼ਾਹੀ ਜੀ ਨੇ ਬੀ ਉਚਾਰਿਆ ਹੈ:-ਨਾਨਕ ਸਤੀਆ ਜਾਣੀਅਨਿ੍ ਜਿ ਬਿਰਹੋ ਚੋਟ ਮਰੰਨ੍' ॥ਜਿਸ ਦੇ ਪਤੀ ਦੇ ਮੋਇਆਂ ਆਪੇ ਹੀ ਪ੍ਰਾਣ ਤਿਆਗ ਹੋ ਜਾਣ, ਪਰੰਤੂ ਇਤਨਾ ਪਿਆਰ ਵਿਰਲਾ ਹੁੰਦਾ ਹੈ, ਇਸ ਪਿਆਰ ਦੀ ਅਧੀਨਤਾ ਨਾ ਸਮਝਕੇ ਮਤੇ ਕੋਈ ਆਤਮਘਾਤ ਕਰੇ। ਇਸ ਗੱਲੋਂ ਰੋਕਣ ਲਈ ਸਤੀ ਦੀ ਰਸਮ ਬੰਦ ਕੀਤੀ। ਯਥਾ-'ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨਿ' ॥ਤੇ ਇਹ ਗੱਲ ਬੀ ਖੋਲ੍ਹ ਦਿਤੀ-'ਭੀ ਸੇ ਸਤੀਆ ਜਾਣੀਅਨਿ ਸੀਲ ਸੰਤੋਖਿ ਰਹੰਨਿ੍ ॥ਸੇਵਨਿ ਸਾਈ ਆਪਣਾ ਨਿੱਤ ਉਠਿ ਸੰਮ੍ਾਲੰਨਿ ॥' [ਵਾਰ ਸੂਹੀ ਮਃ ੩

ਰੰਚ ਸਮਾਨ ਨ ਤਨ ਪਹਿਚਾਨਾ।

ਜਾਹਿ ਸੁਰਗ ਸੁਖ ਪਾਹਿ ਬਡੇਰੇ†।

†ਇਸ ਦਾ ਫਲ ਸੁਰਗ ਤੇ ਸੁੱਖ ਦੱਸਿਆ ਹੈ ਪਰ ਜੋ ਇਸਤ੍ਰੀ ਪਤਿੱਬ੍ਰਤਾ ਧਰਮ ਧਾਰਨ ਕਰਦੀ ਹੋਈ ਜੀਉਂਦੇ ਕਿ ਮੋਏ, ਰਾਜ਼ੀ ਕਿ ਰੋਗੀ ਪਤੀ ਦੇ ਪਿਆਰ ਤੇ ਸੇਵਾ ਵਿਚ ਰਹਿੰਦੀ ਹੋਈ, ਸੀਲ ਸੰਤੋਖ ਰਖਦੀ ਹੋਈ ਨਾਮ ਵਿਚ ਖਚਿਤ ਰਹਿੰਦੀ ਹੈ ਓਹ ਸਦਗਤੀ ਨੂੰ ਪ੍ਰਾਪਤ ਹੁੰਦੀ ਹੈ, ਮੁਕਤੀ ਦਾ ਫਲ ਪਾਉਂਦੀ ਹੈ।

ਦੰਪਤਿ ਬਿਲਸਹਿਂ ਬਰਖ ਘਨੇਰੇ ॥੫੩॥

ਅਰ ਨਾਰੀ ਜੇ ਨਿਜ ਪਤਿ ਤਜਾਗੀ।

ਪਰ ਪੁਰਖਨ ਪਿਖਿ ਕੈ ਅਨੁਰਾਗੀ[1]।

[1]ਪ੍ਰੇਮ ਕਰੇਗੀ।

ਹ੍ਵੈ ਕੈ ਨਿਡਰ ਤਜੀ ਜਗ ਬ੍ਰੀੜਾ[1]।

[1]ਜਗਤ ਲਾਜ।

ਸਾਦ ਹੇਤ ਕਰਿਹੀ ਮਿਲਿ ਕ੍ਰੀੜਾ ॥੫੪॥

ਤਿਹ ਜਮਦੂਤ ਗਹੈਂ ਜਬ ਆਈ।

ਜਾਹਿਂ ਘਸੀਟਤਿ ਦੇਹਿਂ ਸਜ਼ਾਈ।

ਲੋਹਿ ਥੰਭ ਕੋ ਲਾਲ ਤਪਾਈ।

ਖੈਂਚ ਤਾਂਹਿ ਕੇ ਸੰਗ ਲਗਾਈ† ॥੫੫॥

†ਦੁਖ ਜੋ ਰੂਹ ਨੂੰ ਮੰਦਿਆਂ ਰਹਿਣ ਕਰਕੇ ਹੁੰਦੇ ਹਨ ਉਨ੍ਹਾਂ ਨੂੰ ਸਮਝਾਉਣ ਦਾ ਯਤਨ ਹੈ ਸਾਡੀ ਬੋਲੀ ਤੇ ਸਮਝ ਅਨੁਸਾਰ।

ਇੱਤਜਾਦਿਕ ਦੁਖ ਦੇਹਿਂ ਘਨੇਰਾ।

ਕੌਨ ਪੁਕਾਰ ਸੁਨਹਿਂ ਤਿਸ ਬੇਰਾ।

ਜਗ ਮਹਿਂ ਨਿੰਦਾ, ਕਸ਼ਟ ਅਗਾਰੀ।

ਅਸ ਗਤਿ ਹ੍ਵੈ ਬਿਭਚਾਰਨ ਨਾਰੀ ॥੫੬॥

ਪਤੀਬ੍ਰਤਾ ਕੋ ਜਸੁ ਜਗ ਮਾਂਹੀ।

ਆਗੈ ਅਨਿਕ ਬਿਧਿਨਿ ਸੁਖ ਪਾਹੀ[1]।

[1]ਪਾਏਗੀ।

ਦੀਰਘ ਦ੍ਰਿਸ਼ਟਿ[1] ਦੇਖਿ ਕਰਿ ਐਸੇ।

[1]ਲੰਬੀ ਨਜ਼ਰ ਭਾਵ ਦੂਰ ਦੀ ਸੋਚ ਕੇ।

ਨਹਿਂ ਬਿਭਚਾਰ[1] ਕਰਹੁ ਪੁਨ ਤੈਸੇ' ॥੫੭॥

[1]ਮਾੜਾ ਕੰਮ।

ਸ਼ਾਹੁ ਤਿਯਾ ਸੁਨਿ ਕਰਿ ਬਚ ਗੁਰ ਕੇ।
ਪਰੀ ਪਾਇਂ ਪਰ ਜਮ ਡਰ ਕਰਿ ਕੈ।
'ਹੇ ਸੰਤਹੁ ! ਮੈਂ ਅਘ ਕਿਯ ਭਾਰੀ।
ਬਖਸ਼ਹੁ ਆਈ ਸ਼ਰਨਿ ਤੁਮਾਰੀ' ॥੫੮॥
ਗੁਰ ਕਹਿਂ 'ਪਾਛਲ ਬਖਸ਼ੇ† ਸੋਊ।

†ਪਿੱਛੇ ਬੀ ਕਈ ਵਾਰ ਆਯਾ ਹੈ। ਸਤਿਗੁਰ ਦਾ ਇਹ ਕਹਿਣਾ ਕਿ 'ਅਸਾਂ ਤੇਰੇ ਪਾਪ ਬਖਸ਼ੇ' ਉਨ੍ਹਾਂ ਦੇ ਰੱਬੀਅਤ ਵਾਲੇ ਔਜ 'ਗੁਰ ਨਾਨਕ ਦੇਵ ਗੋਵਿੰਦ ਰੂਪ' ਹੋਣ ਦਾ ਲਖਾਯਕ ਹੈ।

ਬਹੁਰ ਅਗਾਰੀ ਕਰਹੁ ਨ ਕੋਊ।
ਪਤਿ ਆਇਸੁ ਕੇ ਰਹੁ ਅਨੁਸਾਰੀ।
ਸਿਮਰਹੁ ਸੱਤਿਨਾਮ ਸੁਖਕਾਰੀ' ॥੫੯॥
ਅਸ ਉਪਦੇਸ਼ ਦੀਨ ਤਿਨ ਤਾਈਂ।
ਕਰੀ ਬਿਤੀਤ ਰੈਨ ਜਗ ਸਾਈਂ।
ਦੰਪਤਿ ਕੇ ਉਰ ਦੇ ਕਰਿ ਸ਼ਾਂਤਾ।
ਗਮਨ ਕੀਨਿ ਮਾਰਗ ਸੁਖਦਾਤਾ ॥੬੦॥
ਇਕ ਪੁਰਿ ਆਵਾ ਬਹੁਰ ਅਗਾਰੀ।
ਜਾਇ ਪਹੂੰਚੇ ਤਾਂਹਿ ਮਝਾਰੀ।
ਰੈਨ ਰਹਿਨ ਹਿਤ ਖੋਜਤਿ[1] ਥਾਇਂ।
ਜਿਨ ਕੀਨੇ ਬ੍ਰਹਮੰਡ ਬਨਾਇ ॥੬੧॥

[1]ਭਾਲਣ ਲਗੇ।

ਤਹਾਂ ਬਸੇਰਾ ਦੇਤਿ ਨ ਕੋਊ।
ਬੈਠੇਂ ਜਹਾਂ, ਉਠਾਵਹਿ ਸੋਊ।
ਮੰਦਮਤੀ ਪਿਖਿ ਨਰ ਤਿਹਂ ਥਾਏ।
ਪੁਰਿ ਤੇ ਵਹਿਰ ਪ੍ਰਭੁ ਪੁਨ ਆਏ ॥੬੨॥
ਹੁਤੋ ਕੁਸ਼ਟ ਯੁਤ[1] ਏਕ ਫਕੀਰਾ†।
{ਕੋਹੜੀ ਫਕੀਰ ਨਿਸਤਾਰਾ}

[1]ਕੋੜ੍ਹ ਸਹਿਤ। †ਪੁਰਾਤਨ ਜਨਮ ਸਾਖੀ ਵਿਚ ਇਸ ਕੋਹੜੀ ਦੇ ਟਿਕਾਣੇਂ ਦਾ ਪਤਾ ਐਉਂ ਦਿੱਤਾ ਹੈ, 'ਦਿਪਾਲਪੁਰ ਪਾਸਦੋਂ, ਕੰਙਣਪੁਰ ਵਿਚਦੋਂ, ਕਸੂਰ ਵਿਚਦੋਂ, ਪਟੀ ਵਿਚਦੋਂ ਗੋਇੰਦ ਵਾਲਿ ਆਇ ਰਹਿਣ ਲਾਗਾ, ਤਾਂ ਕੋਈ ਰਹਿਣ ਦੇਵੈ ਨਾਹੀਂ' ਅਗੇ ਫੇਰ ਸਾਖੀ ਹੈ। ਪ੍ਰੰਤੂ ਕੋਹੜੀ ਨਿਸਤਾਰਣ ਦਾ ਟਿਕਾਣਾ ਦੱਸੀਦਾ ਹੈ ਕਿ ਦਿਪਾਲ ਪੁਰ ਲਾਗੇ ਅਜੇ ਹੈ।

ਨਿਸ ਬਾਸੁਰ ਬਹੁ ਪਾਵਤਿ ਪੀਰਾ।
ਦੇਖਿ ਦਯਾਨਿਧਿ ਕਰੁਣਾ ਆਈ।
ਝੁੰਗੀ ਢਿਗ ਬੈਠੇ ਜਗਸਾਈਂ ॥੬੩॥
ਕਹੈ ਫਕੀਰ ਬੰਦਿ ਕਰ ਦੋਊ।

'ਮੋਰ ਸਮੀਪ ਨ ਆਵਤਿ ਕੋਊ।
ਖਗ[1] ਭਾਗੈਂ ਪਿਖਿ[2], ਗਿਨਤੀ ਕਜਾ ਨਰ। [1]ਪੰਛੀ। [2]ਦੇਖਕੇ।
ਤੁਮ ਆਏ, ਮੋ ਪਰ ਕਰੁਣਾ ਕਰਿ' ॥੬੪॥ [1]ਕ੍ਰਿਪਾ ਕਰਕੇ। (ਅ) ਹੇ ਕ੍ਰਿਪਾ ਦੀ ਖਾਣ!
ਰੈਨ ਬਸੇਰਾ ਕਰਿ ਤਿਹ ਥਾਨਾ।
ਨਹਿਂ ਪੌਢੇ ਬੈਠੇ ਗਤਿਦਾਨਾ।
ਸਭਿ ਨਿਸਿ ਕੁਸ਼ਟੀ ਸੰਕਟ ਪਾਵੈ।
ਹਾਇ ਹਾਇ ਕਹਿ ਕੈ ਬਿਲਲਾਵੈ ॥੬੫॥

ਦੋਹਰਾ:

ਅਰਧ ਨਿਸਾ ਬੀਤੀ ਜਬਹਿ, ਸ਼੍ਰੀ ਬੇਦੀ ਕੁਲਕੇਤ।
ਸ਼ਬਦ ਉਚਾਰਨ ਕੀਨ ਤਬ, ਸੰਕਟ ਕਟਨੇ ਹੇਤੁ ॥੬੬॥

ਸ੍ਰੀ ਮੁਖਵਾਕ ॥
ਧਨਾਸਰੀ ਮਹਲਾ ੧ ॥
ਜੀਉ ਤਪਤੁ ਹੈ ਬਾਰੋ ਬਾਰ ॥ ਤਪਿ ਤਪਿ ਖਪੈ ਬਹੁਤੁ ਬੇਕਾਰ ॥
ਜੈ ਤਨਿ ਬਾਣੀ ਵਿਸਰਿ ਜਾਇ ॥ ਜਿਉ ਪਕਾ ਰੋਗੀ ਵਿਲਲਾਇ ॥੧॥
ਬਹੁਤਾ ਬੋਲਣੁ ਝਖਣੁ ਹੋਇ ॥ ਵਿਣੁ ਬੋਲੇ ਜਾਣੈ ਸਭੁ ਸੋਇ ॥੧॥ ਰਹਾਉ ॥
ਜਿਨਿ ਕਨ ਕੀਤੇ ਅਖੀ ਨਾਕੁ ॥ ਜਿਨਿ ਜਿਹਵਾ ਦਿਤੀ ਬੋਲੇ ਤਾਤੁ ॥
ਜਿਨਿ ਮਨੁ ਰਾਖਿਆ ਅਗਨੀ ਪਾਇ ॥ ਵਾਜੈ ਪਵਣੁ ਆਖੈ ਸਭ ਜਾਇ ॥੨॥
ਜੇਤਾ ਮੋਹੁ ਪਰੀਤਿ ਸੁਆਦ ॥ ਸਭਾ ਕਾਲਖ ਦਾਗਾ ਦਾਗ ॥
ਦਾਗ ਦੋਸ ਮੁਹਿ ਚਲਿਆ ਲਾਇ ॥ ਦਰਗਹ ਬੈਸਣ ਨਾਹੀ ਜਾਇ ॥੩॥
ਕਰਮਿ ਮਿਲੈ ਆਖਣੁ ਤੇਰਾ ਨਾਉ ॥ ਜਿਤੁ ਲਗਿ ਤਰਣਾ ਹੋਰੁ ਨਹੀ ਥਾਉ ॥
ਜੇ ਕੋ ਡੂਬੈ ਫਿਰਿ ਹੋਵੈ ਸਾਰ ॥ ਨਾਨਕ ਸਾਚਾ ਸਰਬ ਦਾਤਾਰ ॥੪॥੩॥੫॥

ਚੌਪਈ: [1]ਕਹਿਆ।

ਸ਼੍ਰੀ ਗੁਰ ਸਰਬ ਸ਼ਬਦ ਮੁਖ ਭਨਾ[1]।
ਤੂਸ਼ਨਿ ਕਰਿ ਕੁਸ਼ਟੀ ਨੈ ਸੁਨਾ।
ਭਈ ਦੇਹਿ ਤਤਕਾਲ ਅਰੋਗਂ।
ਬਿਨਸਿ ਗਏ ਮਨ ਕੇ ਸਭਿ ਸੋਗਂ ॥੬੭॥
ਨਿਰਮਲ ਭਈ ਮਨੀਖਾ[1] ਤਬ ਹੀ। [1]ਬੁੱਧੀ।
ਮਨ ਮਲੀਨਤਾ ਨਾਸੀ ਸਭਿ ਹੀ।
ਭਈ ਭੋਰ ਪਾਹੁਲ ਪਗ[1] ਲੀਨੀ। [1]ਚਰਨ ਪਾਹੁਲ।
ਹਿਰਦੇ ਜਾਗੀ ਭਗਤਿ ਨਵੀਨੀ ॥੬੮॥
ਪ੍ਰਗਟੀ ਨਗਰ ਬਿਖੈ ਸੁਧ ਸੋਊ।

ਪਿਖਨ[1] ਦਰਸ ਆਏ ਸਭਿ ਕੋਊ।
ਆਨਿ ਉਪਾਇਨ ਧਰੈਂ ਅਗਾਰੀ।
'ਸੰਤਹੁ ! ਬਖਸ਼ਹੁ ਭੂਲ ਹਮਾਰੀ ॥੬੯॥
ਸੇਵਕ ਕਰੀਏ, ਸ਼ਰਨ ਤੁਮਾਰੀ।
ਦਰਸ ਅਮੋਘੰ ਪਰਉਪਕਾਰੀ।'
ਸੁਨਿ ਕਰਿ ਤਿਨ ਕੀ ਬਿਨੈ ਬਿਸਾਲਾ।
ਸਭਿ ਕੋ ਪਾਹੁਲ ਦੇ ਤਤਕਾਲਾ ॥੭੦॥
ਸੱਤਿਨਾਮ ਕੋ ਜਾਪ ਸੁਨਾਯੋ।
ਕਰਨੋ ਨਿਤ ਸਤਿਸੰਗ ਬਤਾਯੋ।
ਬਹੁਰੋ ਕੀਨੋ ਗਮਨ ਅਗਾਰੀ।
ਤਿਨ ਚਰਨਨ ਪਰ ਕਵਿ ਬਲਿਹਾਰੀ
॥੭੧॥

[1]ਦੇਖਣ।

ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉੱਤਰਾਰ੍ਧੇ 'ਸ਼ਾਹੁ ਕੋ ਅਰੁ ਕੋੜ੍ਹੀ ਫਕੀਰ ਕੋ ਪ੍ਰਸੰਗ' ਬਰਨਨੰ ਨਾਮ ਪੱਚੀਸਮੋਂ ਅਧਯਾਯ ॥੨੫॥

## ੨੬. [ਸੰਤ ਮੰਗਲ। ਸੰਤਾਂ ਦਾ ਉਧਾਰ। ਏਮਨਾਵਾਦ ਆਗਮਨ]

੨੫<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੨੭



ਦੋਹਰਾ:

ਨਾਮ ਬਿਖੈ ਜਿਨਿ ਲਿਵ ਲਗੀ, ਹਉਂਮੈ ਸਰਬ ਨਸਾਇ।
ਤਿਨ ਸੰਤਨ ਬੰਦੋਂ ਚਰਨ, ਉਚਰੋਂ ਕਥਾ ਬਨਾਇ ॥੧॥

{ਬਨਾਇ=ਬਨਾਕੇ, ਸੰਵਾਰ ਕੇ, ਸੁਹਣੀ ਤਰ੍ਹਾਂ ਨਾਲ।}

ਅਰਥ:

ਜਿਨ੍ਹਾਂ ਸੰਤਾਂ ਦੀ ਸਾਰੀ ਹਉਮੈ ਦੂਰ ਹੋਈ ਹੈ (ਅਤੇ) ਨਾਮ ਵਿਚ ਲਿਵ ਲੱਗੀ ਹੈ ਉਨ੍ਹਾਂ ਦੇ ਚਰਨਾਂ ਉਤੇ ਮੱਥਾ ਟੇਕ ਕੇ (ਅਗੋਂ) ਕਥਾ ਸੁਹਣੀ ਤਰ੍ਹਾਂ ਉਚਾਰਦਾ ਹਾਂ।

ਸ੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਕਹਿ ਬਾਲਾ ਸ੍ਰੀ ਅੰਗਦ ! ਸੁਨੀਏ।
ਰੁਚਿਰ ਕਥਾ ਗੁਨ ਗਨ ਯੁਤ[1] ਗੁਨੀਏ। [1]ਸਹਿਤ।
ਮਾਰਗ ਚਲੇ ਜਾਹਿਂ ਗਤਿਦਾਈ।
ਗੋਬਿੰਦ ਲੋਕ[1] ਮਿਲੇ ਕਛੁ ਆਈ ॥੨॥ [1]ਸੰਤ ਲੋਕ।
ਸਭਿਨਿ ਪਦਨ ਪਰ ਬੰਦਨ ਠਾਨੀ।
ਬੈਠਿ ਗਏ ਉਚਰੀ ਮੁਖ ਬਾਨੀ।
'ਰਾਵਰਿ ਸੁਜਸੁ ਸੁਨਾ ਸਭਿ ਥਾਈਂ।
ਕੀਰਤਿ ਪਸਰ ਰਹੀ ਅਧਿਕਾਈ ॥੩॥
ਚਹਿਤ ਮਿਲਾਪ ਬਿਤਯੋ ਕਿਤਕਾਲਾ।
ਅਕਸਮਾਤ੍ਰ[1] ਅਬ ਮਿਲੇ ਕ੍ਰਿਪਾਲਾ। [1]ਅਚਾਨਕ
ਕਰਨ ਸੰਭਾਖਣ[1] ਰਾਵਰ ਸਾਥਾ। [1]ਪ੍ਰਸ਼ਨ ਉੱਤਰ।
ਬੂਝਨ ਚਹੈਂ ਪ੍ਰਭੁ ਕੀ ਗਾਥਾ ॥੪॥
ਜੇ ਆਇਸੁ ਤੁਮ ਦੇਹੁ ਗੁਸਾਈਂ !
ਕਰਹਿਂ ਅਪਨੋ ਪ੍ਰਸ਼ਨ ਬਨਾਈ।'

{ਸੰਤਾਂ ਨਾਲ ਗਿਆਨ ਚਰਚਾ}

ਸੁਨਿ ਕਰਿ ਸ੍ਰੀ ਗੁਰ ਗਿਰਾ ਉਚਾਰੀ।
'ਤੁਮ ਬੂਝਨ ਪਰ ਹਉਂ ਬਲਿਹਾਰੀ ॥੫॥
ਜਾਂ ਤੇ ਭਯੋ ਪ੍ਰੇਮ ਅਭਿਰਾਮੂ।
ਹਰਿ ਚਰਚਾ ਭਗਤਨ ਕੋ ਕਾਮੂ।
ਇਸ ਬਿਧਿ ਸਫਲੀ ਘੜੀ ਬਿਹਾਵਹਿ[1]। [1]ਬੀਤੇਗੀ।

ਗਯਾਨ ਕਥਾ ਕੋ ਸੁਨਹਿਂ ਸੁਨਾਵਹਿਂ ॥੬॥

ਦੋਹਰਾ:

ਸੰਤ ਕਹੈ 'ਕਰਤਾਰ ਜੋ, ਕੈਸੇ ਤਾਂਹਿ ਬਨਾਇ[1]।

ਰੂਪ ਰੰਗ ਜਸ ਚਿਹਨ ਹੈ, ਸੋ ਤੁਮ ਦੇਹੁ ਸੁਨਾਇ ॥੭॥

[1]ਤਿਸਦੀ ਬਨਾਵਟ।

ਚੌਪਈ:

ਸਭਿ ਪਰਮਾਨ ਬਤਾਵਹੁ ਤਿਹ ਕੋ।
ਸੁਰ ਨਰ ਖੋਜਤਿ ਫਿਰਿਹੀ ਜਿਹ ਕੋ।
ਕਿਸ ਪ੍ਰਕਾਰ ਸੋ ਉਤਪਤ ਭਯੋ?
ਕਿਧੋਂ ਆਪ ਹੀ ਤੇ ਬਨਿ ਗਯੋ ॥੮॥
ਤੁਮਹੋ ਮਿਲੇ, ਭੇਵ ਸਭਿ ਜਾਨਹੁ।
ਪਰਾ ਉਰਾ ਲਖਿ ਲਿਯਤਿ[1], ਪਛਾਨਹੁ।'

[1]ਪਾਰ ਉਰਾਰ (ਆਦਿ ਅੰਤ ਆਪ ਨੇ ਉਸ ਦਾ) ਲਖ ਲਿਆ ਹੈ (ਇਹ ਅਸੀਂ) ਪਛਾਣਦੇ ਹਾਂ।

ਸੁਨਿ ਗੁਨ ਖਾਨੀ ਉਚਰੀ ਬਾਂਨੀ।
'ਅਹੋ ਸੰਤ! ਤਿਹ ਅੰਤ ਨ ਜਾਨੀ ॥੯॥
ਕਹਿਨ ਬਿਅੰਤ, ਅੰਤ ਇਹ ਆਹੀ।
ਔਰ ਨ ਤਿਹ ਕੋ ਜਾਨਜੋ ਜਾਹੀ।

{ਬ੍ਰਹਮਾ, ਬਿਸ਼ਨ ਅਤੇ ਸ਼ਿਵ ਦੀ ਉਮਰ}

ਦ੍ਵਾਦਸ਼ ਮਾਸ ਬਰਖ ਹੈ ਜੋਈ।
ਨਿਸ ਦਿਨ ਏਕ ਸੁਰਨ ਕੋ ਸੋਈ ॥੧੦॥
ਦ੍ਵੈ ਸਹੰਸ੍ਰ[1] ਜੁਗ ਸੁਰ ਕੋ ਹੋਇ।
ਬ੍ਰਹਮੇ ਕੋ ਨਿਸ ਦਿਨ[1] ਹੈ ਸੋਇ।
ਅਸ ਨਿਸ ਦਿਨ ਕੇ ਸੰਮਤ[1] ਸ਼ਤ[2] ਹੈਂ।
ਸੋ ਬ੍ਰਹਮੇ ਕੀ ਬੈਸ[1] ਗਿਨਤਿ ਹੈਂ ॥੧੧॥

[1]ਦੋ ਹਜ਼ਾਰ।
[1]ਇਕ) ਰਾਤ ਦਿਨ।
[1]ਵਰਖ। [2]ਸੌ।
[1]ਆਯੂ।

ਅਹੈ ਬਿਸ਼ਨੁ ਕੋ ਨਿਸ ਦਿਨ ਸੋਈ।
ਬਰਖ ਸਹਸ ਅਸ ਜਬ ਤਿਸ ਹੋਈ।
ਤਬ ਤਨ ਤਜਨਹੁ ਬਿਸ਼ਨੁ† ਪ੍ਰਮਾਨਹੁ[1]।

[1]ਸਮਝੋ। †ਇਥੋਂ ਸਪਸ਼ਟ ਹੋ ਗਿਆ ਕਿ ਵਿਸ਼ਨੂੰ ਬੀ ਮ੍ਰਿਤੂ ਨੂੰ ਪ੍ਰਾਪਤ ਹੁੰਦਾ ਹੈ।

ਏਕ ਦਿਵਸ ਸ਼ਿਵ ਕੋ ਸੁ ਪਛਾਨਹੁ ॥੧੨॥
ਐਸੇ ਹੋਇਂ ਬਰਖ ਸ਼ਤ[1] ਜਬ ਹੀ।

[1]ਸੌ।

ਤਨ ਕੋ ਛੋਰਿ ਦੇਹਿ ਸ਼ਿਵ ਤਬ ਹੀ।
ਇਤਨੋ ਕਾਲ ਬੀਤਿਓ ਜੋਈ।
ਏਕ ਨਿਮਖ ਮਾਯਾ ਕੀ ਸੋਈ† ॥੧੩॥

†ਦਿੱਬਜ ਬਰਖ ਆਦਿ ਦਾ ਹਿਸਾਬ ਅਸੀਂ ਪਿੱਛੇ ਪੂਰਬਾਰਧ ਅਧਜਾਯ ੬੬ ਅੰਕ ੪੭ ਦੀ ਟੂਕ ਵਿਚ ਦੇ ਆਏ ਹਾਂ।

ਤਿਸ ਮਾਯਾ ਕੋ ਨਾਂਹੀ ਅੰਤਾ।
ਤਿਹ ਪਤਿ ਕੋ ਕੋ[1] ਕਹਿ ਬਿਰਤੰਤਾ।'
ਅਸ ਕਹਿ ਸ਼੍ਰੀ ਗੁਰ ਪਰਮ ਉਦਾਰਾ।
ਸ਼ਬਦ ਗੂਜਰੀ ਬਿਖੈ ਉਚਾਰਾ ॥੧੪॥

[1]ਕੌਣ।

ਸ੍ਰੀ ਮੁਖਵਾਕ ॥
ਗੂਜਰੀ ਮਹਲਾ ੧ ॥
ਨਾਭਿ ਕਮਲ ਤੇ ਬ੍ਰਹਮਾ ਉਪਜੇ ਬੇਦ ਪੜਹਿ ਮੁਖਿ ਕੰਠਿ ਸਵਾਰਿ ॥
ਤਾ ਕੋ ਅੰਤੁ ਨ ਜਾਈ ਲਖਣਾ ਆਵਤ ਜਾਤ ਰਹੈ ਗੁਬਾਰਿ ॥੧॥
ਪ੍ਰੀਤਮ ਕਿਉ ਬਿਸਰਹਿ ਮੇਰੇ ਪ੍ਰਾਣ ਅਧਾਰ ॥
ਜਾ ਕੀ ਭਗਤਿ ਕਰਹਿ ਜਨ ਪੂਰੇ ਮੁਨਿ ਜਨ ਸੇਵਹਿ ਗੁਰ ਵੀਚਾਰਿ ॥੧॥ ਰਹਾਉ ॥

ਦੋਹਰਾ:
'ਸ਼੍ਰੀ ਨਾਰਾਇਣ ਨਾਭਿ ਤੇ, ਉਪਜਯੋ ਕਮਲ ਅਨੂਪ।
ਤਿਸ ਮਾਂਹੀ ਬ੍ਰਹਮਾ ਭਯੋ, ਚਤੁਰ[1] ਬਦਨ[2] ਜਿਸ ਰੂਪ ॥੧੫॥

[1]ਚਾਰ। [2]ਮੂੰਹ ਵਾਲਾ।

ਚੌਪਈ:
ਸੋ ਖੋਜਨ ਲਾਗਯੋ ਕਰਤਾਰਾ।
ਨਹਿਂ ਜਾਨਯੋ ਤਿਹ ਪਾਰਾਵਾਰਾ।
ਖੋਜਤਿ ਖੋਜਤਿ ਰਹਿ ਗਯੋ ਹਾਰੂ[1]।
ਨਰ ਬਪੁਰੇ ਕੀ ਕੌਨ ਬਿਚਾਰੂ' ॥੧੬॥

[1]ਹਾਰਕੇ ਰਹਿ ਗਿਆ।

ਕਹੈਂ ਸੰਤ 'ਸਭਿ ਹਮਹਿਂ ਸੁਨਾਵਹੁ।
ਜਿਉਂ ਖੋਜੀ ਹੈ ਆਦਿ ਬਤਾਵਹੁ।
ਕੋਇ ਨ ਤੁਮ ਤੇ ਦੁਰਯੋ[1] ਬ੍ਰਿਤਾਂਤਾ।
ਕਰ ਪਰ ਬੱਦ੍ਰ ਹ੍ਰਿਦੈ ਅਸ ਗਯਾਤਾ[1], ॥੧੭॥

[1]ਛੁਪਿਆ।

[1]ਹੱਥ ਉਪਰ ਬੇਰ ਹੁੰਦਾ ਹੈ ਜਿਵੇਂ ਤਿਵੇਂ ਤੁਹਾਡੇ ਰਿਦੇ ਵਿਚ ਗਿਆਨ ਹੈ।

ਸ਼੍ਰੀ ਗੁਰ ਭਨੈਂ 'ਸੁਨਹੁ ਹਿਤ ਸੰਗਾ।
ਸ੍ਰਿਸ਼ਟਿ ਸ੍ਰਿਜਨ ਤੇ ਪ੍ਰਿਥਮ[1] ਪ੍ਰਸੰਗਾ।
ਬ੍ਰਹਮਾ ਭਯੋ ਕਮਲ ਤੇ ਜਬ ਹੀ।

[1]ਪਹਿਲਾ।

ਉਸਤਤਿ ਠਾਨੀ[1] ਪ੍ਰਭੁ ਕੀ ਤਬ ਹੀ ॥੧੮॥

[1]ਕੀਤੀ।

ਦੋਹਰਾ:

ਤੱਤ ਗਯਾਨ ਕੇ ਜਾਨਿਬੇ, ਜਗੀ ਪ੍ਰੀਤਿ ਮਨ ਮਾਂਹਿ।
-ਕੈਸੋ ਕਰਤਾ ਪੁਰਖੁ ਹੈ, -ਦੇਖਿਨਿ ਉਮਗੀ ਚਾਹਿ ॥੧੯॥

ਚੌਪਈ:

ਰਿਚਾ ਪ੍ਰਸ਼ੰਸ਼ਾ ਕੀ ਬਹੁ[1] ਕਰਿਹੀ।
ਲਾਇ ਪ੍ਰੀਤਿ ਮੁਖ ਬਚਨ ਉਚਰਿਹੀ।
ਮਧੁਰ ਮਧੁਰ ਸੁਰ ਸਿਉਂ ਤਬ ਗਾਵਹਿ।
ਅਧਿਕ ਰੀਝ ਕੈ ਹਰਖ ਬਢਾਵਹਿ ॥੨੦॥

[1]ਉਸਤਤ ਦੀਆਂ ਰਿਚਾਂ।

ਬਧੈ ਪ੍ਰੀਤਿ ਪੁਨ ਅਵਰ ਕਰੇਈ।
ਅਰਥ ਬਿਚਾਰ ਬਡੋ ਸੁਖ ਲੇਈ।
ਪ੍ਰੇਮ ਮਗਨ ਮੁਖ ਗਦਗਦ[1] ਬਾਨੀ।
ਗਾਵਹਿ ਰੀਝਹਿ ਆਨੰਦ ਮਾਨੀ ॥੨੧॥

[1]ਪ੍ਰਸੰਨ।

ਚਤੁਰ ਬੇਦ[1] ਤਬ ਕਰੇ ਬਿਧਾਤਾ[2]।
ਜੋ ਜਗ ਬਿਖੈ ਅਹੈਂ ਬੱਖਯਾਤਾ।
ਤਿਨਹਿ ਬਿਲੋਕਤਿ ਰਿਖੀ ਪ੍ਰਬੀਨੇ[1]।
ਸਿੰਮ੍ਰਿਤਿ ਸ਼ਾਸਤ੍ਰ ਬਹੁ ਰਚਿ ਦੀਨੇ ॥੨੨॥

[1]ਚਾਰ ਵੇਦ। [2]ਬ੍ਰਹਮਾ ਨੇ।

[1]ਚਤੁਰ ਰਿਸ਼ੀਆਂ ਨੇ।

ਦੋਹਰਾ:

ਚਤੁਰ ਬੇਦ ਅਸ ਕਰਿ ਬਹੁਰ, ਉਰ ਮਹਿਂ ਕੀਨ ਬਿਚਾਰ।
-ਕਿਸ ਤੇ ਮੈਂ ਉਤਪਤਿ ਭਯੋ, ਕੋ ਉਪਜਾਵਨ ਹਾਰ ॥੨੩॥

ਚੌਪਈ:

ਕਰੀ ਦ੍ਰਿਸ਼ਟਿ ਦੇਖੀ ਦਿਸ਼ ਚਾਰਾ।
ਜਹਿਂ ਤਹਿਂ ਜਲ ਹੈ ਅਪਰ ਅਪਾਰਾ[1]।
-ਕੈ ਮੈ ਹੋਂ, ਕੈ ਜਲ ਹੈ ਦੂਜੋ।
ਔਰ ਨ ਕਿਹਂ ਥਲ ਦੀਸਤਿ ਤੀਜੋ- ॥੨੪॥

[1]ਬਿਅੰਤ।

ਉਪਜਯੋ ਗਰਬ[1] -ਨ ਮੋ ਬਿਨੁ ਆਨਾ[2]।
[1]ਹੰਕਾਰ। [2]ਮੇਰੇ ਬਿਨਾ ਹੋਰ ਦੂਸਰਾ (ਕੋਈ) ਨਹੀਂ।

ਮੈਂ ਕਿਹਂ[1] ਉਸਤਤਿ ਕਰਉਂ ਬਖਾਨਾ।
[1]ਕਿਸਦੀ।

ਕਰਨ ਕਰਾਵਨ ਮੈਂ ਕਰਤਾਰਾ।

ਅਪਰ ਨ ਹੈ ਕੋ ਸਿਰਜਨਹਾਰਾ[1] ॥੨੫॥
[1]ਬਨਾਵਣ ਵਾਲਾ।

ਜੇ ਹੋਵਤਿ, ਤੋ ਦੀਸਤਿ ਮੋਹੀ।

ਲਖਯੋ ਨ ਕੋ, ਯਾਂ ਤੇ ਨਹਿਂ ਹੋਹੀ[1]-।
[1]ਹੋਣਾ ਹੀ ਨਹੀਂ।

ਇਸ ਬਿਧਿ ਰਿਦੈ ਗਰਬ ਜਬ ਭਯੋ।

-ਮੈਂ ਹੋਂ, ਅਪਰ ਨ ਕਰਤਾ ਬਿਯੋ[1]- ॥੨੬॥
[1]ਦੂਸਰਾ।

ਦੋਹਰਾ:

ਤਬ ਗੰਭੀਰ ਧੁਨਿ ਸੋਂ ਮਧੁਰ, ਬਾਨੀ ਭਈ ਅਕਾਸ਼।

-ਕਿਉਂ ਗਰਬਤ ਬ੍ਰਹਮਾ ਰਿਦੈ? ਮੈਂ ਹੋਂ ਕਰਤਿ[1] ਪ੍ਰਕਾਸ਼ ॥੨੭॥
[1]ਕਰਨ ਵਾਲਾ।

ਚੌਪਈ:

ਜਿਸ ਤੇ ਹੋਯੋ ਜਨਮ ਤੁਮਾਰਾ।

ਤਿਹਂ ਕੋ ਖੋਜਹੁ ਆਇ ਬਿਚਾਰਾ-।

ਸੁਨਿ ਕਰਿ ਬ੍ਰਹਮੇ ਬਚਨ ਉਚਾਰਾ।

-ਭਲੀ ਭਾਂਤਿ ਸਭਿ ਸਥਲ ਨਿਹਾਰਾ ॥੨੮॥

ਕੈ ਮੈਂ ਹੋਂ, ਕੈ ਜਲ ਹੈ ਇਹਾਂ।

ਅਪਰ ਨ ਪਿਖਯੋ, ਪੇਖਿ ਬਹੁ ਰਹਾ।

ਜੇਕਰਿ ਤੀਜੋ ਹੈ ਕਿਹ ਥਾਈਂ।

ਸੋ ਮੋ ਕੋ ਅਬ ਦੇਹੁ ਬਤਾਈ- ॥੨੯॥

ਤਬ ਅਕਾਸ਼ ਬਾਨੀ ਨੈ ਕਹਾ।

-ਜਿਸ ਪਰ ਬੈਠਿ ਪਰਮ ਸੁਖ ਲਹਾ।

ਸੋ ਅਪਨੀ ਤੂੰ ਆਦਿ[1] ਪਛਾਨ।
[1]ਉਤਪਤੀ ਦਾ ਕਾਰਨ।

ਇਸ ਕੋ ਖੋਜ ਗਰਬ ਪੁਨ ਠਾਨਿ- ॥੩੦॥

ਦੇਖਿ ਕਮਲ, ਬਿਧਿ[1] ਗਿਰਾ ਉਚਾਰੀ।
[1]ਬ੍ਰਹਮਾ ਨੇ।

-ਇਹ ਤੋ ਛੋਟੋ ਮੋਹਿ ਅਗਾਰੀ।

ਪਿਖੋਂ ਬਿਸ਼ਾਲ ਆਪਨੀ ਦੇਹੀ।

ਅਸਮੰਜਸ[1] ਪੁਨ ਆਇ ਨ ਕੇਹੀ[2] ॥੩੧॥
[1]ਸੰਦੇਹ ਵਾਲੀ ਗੱਲ ਹੈ, (ਚਿੱਤ ਵਿਚ) ਨਹੀਂ ਆਂਵਦੀ ਕਿਸੇ ਤਰ੍ਹਾਂ (ਬੀ)। [2]ਸੰਦੇਹ ਵਾਲੀ ਗੱਲ ਹੈ, (ਚਿੱਤ ਵਿਚ) ਨਹੀਂ ਆਂਵਦੀ ਕਿਸੇ ਤਰ੍ਹਾਂ (ਬੀ)।

ਅਲਪ[1] ਵਸਤੁ ਕਸ[2] ਜਨਹਿ ਬਿਸਾਲਾ[3]-।
[1]ਛੋਟੀ। [2]ਚੀਜ਼ ਕਿਸ ਤਰ੍ਹਾਂ। [3]ਪੈਦਾ ਕਰ ਸਕਦੀ ਹੈ ਵਡੀ ਨੂੰ।

ਨਭ[1] ਮਹਿਂ ਬੋਲੇ ਬਹੁਰ ਅਕਾਲਾ।
[1]ਅਕਾਸ਼।

-ਜਬ ਭਲਿ ਭਾਂਤਿ ਖੋਜਨਾ ਠਾਨਹੁ।
ਅਲਪ[1] ਬਿਸਾਲ[2] ਤਬਹਿ ਪਹਿਚਾਨਹੁ- ॥੩੨॥
[1]ਛੋਟਾ। [2]ਵੱਡਾ।

ਸੁਨਿ ਕੈ ਬ੍ਰਹਮਾ ਚੱਕ੍ਰਿਤ[1] ਹੋਵਾ।
[1]ਹੈਰਾਨ।

ਚਿੰਤਾ ਕਰਤਿ ਕਮਲ ਦਿਸ਼ਿ ਜੋਵਾ[1]।
[1]ਵੱਲ ਤੱਕਿਆ।

-ਮੈਂ ਬਿਸ਼ਾਲ ਇਹੁ ਅਲਪ ਦਿਸਾਈ।
ਉਤਪਤਿ ਮਮ ਕਿਸ ਬਿਧਿ ਬਨਿਆਈ- ॥੩੩॥
ਬਹੁ ਚਿਤਵਤਿ ਅਸ ਰਿਦੈ ਬਿਚਾਰੀ।
-ਹਨੋਂ ਲਾਤ, ਜੇ ਲੇਯ ਸਹਾਰੀ[1]।
[1]ਜੇ ਸਹਾਰ ਲਏਗੀ (ਕਮਲ ਦੀ ਨਾਲ)।

ਤੌ ਜਾਨਹੁੰਗੇ ਇਹ ਮਮ ਆਦਿ।
ਟੂਟ ਗਯੋ ਜਬ, ਸਮਝੋਂ ਬਾਦ[1]- ॥੩੪॥
[1]ਵਿਅਰਥ ਬਾਤ ਸਮਝਾਂਗਾ।

ਕਰਿ ਬਿਚਾਰ ਤਬ ਲਾਤ ਪ੍ਰਹਾਰੀ[1]।
[1]ਲੱਤ ਮਾਰੀ।

ਚਲਜੋ ਨ ਕਮਲ ਦੁਤਿਯ ਤਬ ਮਾਰੀ।
ਹਨਤਿ ਪਰਜੋ ਤਿਹਕੇ ਮਧ ਜਾਈ।
ਗਯੋ ਨਾਲ ਮਹਿਂ ਠੌਰ ਨ ਪਾਈ ॥੩੫॥

ਦੋਹਰਾ:
ਜਿਉਂ ਬਿਸ਼ਾਲ ਗੰਭੀਰ ਮਹਿ, ਕੂਪ ਰੋਰ ਪਰ ਜਾਇ[1]।
[1]ਜਿਵੇਂ ਬੜੇ ਡੂੰਘੇ ਖੂਹ ਵਿਚ ਰੋੜ ਜਾ ਡਿੱਗੇ।

ਤਿਉਂ ਤਿਸ ਮੈਂ ਗਿਰ ਕੈ ਗਯੋ, ਥਾਹਿ ਨ ਕਿਤਹੂੰ ਪਾਇ ॥੩੬॥

ਚੌਪਈ:
ਚਲਜੋ ਜਾਤ ਚਿਰਕਾਲ ਬਿਤਾਵਾ।
ਠਹਿਰਨ ਥਾਨ ਕਹੂੰ ਨਹਿਂ ਪਾਵਾ।
ਕਬ ਸਿਰ ਊਪਰ ਕਬ ਹੀ ਨੀਚੇ।
ਚਲਜੋ ਜਾਤਿ ਤਿਸ ਨਾਲੀ ਬੀਚੇ ॥੩੭॥
ਬਿਹਬਲ ਹ੍ਵੈ ਅਤਿ ਹੀ ਦੁਖ ਪਾਵਾ।

ਉਬਰਨ ਕੋ ਨਹਿਂ ਪਾਇ ਉਪਾਵਾ।
-ਆਦਿ ਮੱਧਿ ਅੰਤ ਹੌਂ ਸਾਰੇ[1]-। [1]ਆਦਿ, ਮੱਧ, ਅੰਤ ਸਾਰੇ ਮੈਂ ਹੀ ਹਾਂ।
ਪ੍ਰਿਥਮ ਗਰਬ ਤੇ ਬਚਨ ਉਚਾਰੇ[1] ॥੩੮॥ [1](ਇਹ) ਉਚਾਰੇ ਸੀ ਪਹਿਲੇ ਹੰਕਾਰ ਨਾਲ।
ਸੋ ਸਭਿ ਗਰਬ ਗਯੋ ਤਿਹਂ ਉਰ ਤੇ।
ਪਾਇ ਸ਼ਰਮ[1] ਜਬ ਗਿਰਗਾ ਧੁਰ ਤੇ। [1]ਥਕੇਵਾਂ।
ਭਯੋ ਦੁਖਾਤੁਰ[1] ਰੋਦਨ ਕਰਿਹੀ। [1]ਦੁਖ (ਕਰਕੇ) ਦੁਖੀ।
ਉਸਤਤਿ ਪ੍ਰਭੁ ਕੀ ਬਹੁਰ ਉਚਰਿਹੀ ॥੩੯॥
-ਨਮੋ ਨਮੋ ਅਬਿਨਾਸ਼ੀ ਸ੍ਵਾਮੀ!
ਰੂਪ ਨ ਰੇਖ ਨ ਅੰਤਰਜਾਮੀ।
ਪਾਰਬ੍ਰਹਮ ਪਰਮੇਸ਼ੁਰ ਕਰਤਾ!
ਗੰਜਨ[1] ਗਰਬ ਸਕਲ ਦੁਖ ਹਰਤਾ! ॥੪੦॥ [1]ਨਾਸ਼ ਕਰਤਾ।
ਸ਼੍ਰੀ ਅਕਾਲ ਪਿਖਿ ਦੀਨ ਦਯਾਲਾ।
ਕਾਢਿ ਨਾਲਿ ਤੇ ਲਿਯ ਤਤਕਾਲਾ।
ਤਮ ਗੁਬਾਰ ਤੇ ਬਾਹਰ ਆਇਓ।
ਬੈਠਿ ਕਮਲ ਪਰ ਬਹੁ ਸੁਖੁ ਪਾਯੋ ॥੪੧॥
ਕਰਨ ਪ੍ਰਸ਼ੰਸ਼ਾ ਲਗਯੋ ਬਹੋਰੀ।
ਬੰਦਹਿ ਬਾਰ ਬਾਰ ਕਰ ਜੋਰੀ।
-ਅਗਮ, ਅਗੋਚਰ, ਅਲਖ, ਅਨੰਤਾ।
ਅੱਚੁਤ[1], ਅਬਯ[2] ਸ਼੍ਰੀ ਭਗਵੰਤਾ ॥੪੨॥ [1]ਅਟਲ। [2]ਅਬਿਨਾਸ਼, ਅਬਦਲ।
ਸੱਤਿ, ਅਰੂਪ, ਅਨੂਪ, ਅਲੇਖਾ।
ਨਿੱਤਜ, ਅਭੁਤ[1] ਅਛੂਤ[2] ਅਭੇਖਾ[3]। [1]ਅਨੋਖਾ। [2]ਪਵਿੱਤ੍ਰ। [3]ਭੇਖ ਰਹਤ।
ਅਕਰਮ[1], ਅਭਰਮ[2], ਅਦ੍ਵੈਤ[†], ਅਨਾਸ਼ਾ[3]। [1]ਕਰਮ ਰਹਤ। [2]ਭਰਮ ਰਹਤ। [3]ਅਬਿਨਾਸ਼ੀ। [†]ਪਾ:-ਅਪਾਰ।
ਅਭੈ ਅਨਾਦੀ[1] ਸੁਤੇ ਪ੍ਰਕਾਸ਼ਾ ॥੪੩॥ [1]ਭੈ ਰਹਤ ਤੇ ਜਿਸ ਦਾ ਆਦਿ ਨ ਹੋਵੇ।
ਰੇਖ ਨ, ਰੰਗ ਨ, ਮੋਹ ਨ ਮਾਯਾ।
ਅਜੈ[1] ਅਜਨਮਾ[2] ਅਜਰ[3] ਅਜਾਯਾ[4]। [1]ਜੋ ਜਿੱਤਿਆ ਨਾ ਜਾਏ। [2]ਜਨਮ ਰਹਤ। [3]ਜੋ ਬੁੱਢਾ ਨਾ ਹੋਵੇ। [4]ਇਸਤ੍ਰੀ ਰਹਤ।
ਸਭਿ ਤੈ ਦੂਰ ਸਭਿਨਿ ਅਤਿ ਪਾਸਾ।
ਸਦਾ ਅਲੇਪ ਸਰਬ ਮਹਿਂ ਬਾਸਾ[1] ॥੪੪॥ [1]ਵਾਸ (ਹੈ ਜਿਸ ਦਾ)।

ਨੇਤਿ, ਨੇਤਿ, ਨਿਤ ਅਪਰ ਅਪਾਰਾ-।
ਸਹਸ੍ਰਨਾਮ ਅਸ ਬਦਨ ਉਚਾਰਾ।
ਤਿਹ ਛਿਨ ਨਭ ਬਾਨੀ ਪੁਨ ਹੋਈ।
ਮੇਘ[1] ਗਰਜ ਮਧੁਰੀ ਜਿਉਂ ਸੋਈ ॥੪੫॥ [1]ਬੱਦਲ ਦੀ।

ਦੋਹਰਾ:

-ਤਪ ਕਰਿ, ਤਪ ਕਰਿ, ਤਪ ਕਰਹੁ-,
ਕਹਜੋ ਬਾਰ ਇਉਂ ਤੀਨ।
-ਜਗ ਰਚਨੇ ਕੀ ਸ਼ਕਤਿ ਹ੍ਵੈ, ਰਚਹੁ
ਬਹੋਰ, ਪ੍ਰਬੀਨ!- ॥੪੬॥

ਚੌਪਈ:

ਬੈਠਿ ਕਿਯੋ ਤਪ ਤਬ ਚਿਰਕਾਲਾ।
ਪਾਇ ਸ਼ਕਤਿ ਜਗ ਰਚਜੋ ਬਿਸ਼ਾਲਾ।'
ਸ੍ਰੀ ਗੁਰ ਕਹੈਂ 'ਸੁਨਹੁ ਹਰਿ ਸੰਤ!
ਇਸ ਬਿਧਿ ਕੇ ਸ੍ਰੀ ਕਮਲਾ ਕੰਤ[1] [1]ਪਰਮੇਸ੍ਵਰ।
॥੪੭॥

ਦੋਹਰਾ:

ਜਿਹ ਕੋ ਅੰਤ ਨ ਜਾਨਿਓ, ਰਹਜੋ ਬਿਧਾਤਾ
ਦੇਖਿ।
ਹਮ ਕਲਜੁਗ ਕੇ ਮਨੁਜ ਕਜਾ, ਲਖਿ [1]ਜੋ ਲਖਯਾ ਨਾ ਜਾਏ।
ਸਕਈ ਜੁ ਅਲੇਖ[1]† ॥੪੮॥

†ਸ੍ਰੀ ਗੁਰ ਨਾਨਕ ਪ੍ਰਕਾਸ਼ ਪੂਰਬਾਰ੍ਧ ਅਧਜਾਯ ੫੨ ਅੰਕ ੩੫ ਵਿਚ ਕਵਿ ਜੀ ਕਹਿ ਆਏ ਹਨ ਨਾਰਦ ਦੀ ਜ਼ਬਾਨੀ ਕਿ ਹੇ ਗੁਰੂ ਨਾਨਕ ਜੀ ਤੁਸਾਂ ਬ੍ਰਹਮਾ ਨੂੰ ਆਦਿ ਵਿਚ ਦ੍ਵਾਦਸ਼ ਮਹਾਂ ਵਾਕ ਸੁਣਾ ਕੇ ਅਪਣਾ ਸਰੂਪ ਪਛਾਣਨ ਦੇ ਲਾਇਕ ਕੀਤਾ ਸੀ, ਤਾਂ ਓਹ ਵੇਦ ਰਚਨ ਦੇ ਸਮਰਥ ਹੋਇਆ ਸੀ। ਇਸੇ ਅਧਜਾਯ ਦੇ ਅੰਕ ੬੭ ਵਿਚ ਗੁਰੂ ਜੀ ਨੂੰ ਵਾਹਿਗੁਰੂ ਰੂਪ ਤਸਲੀਮ ਕਰਦੇ ਹਨ; ਸੋ ਗੁਰੂ ਜੀ ਦੇ ਐਸੇ ਵਾਕ 'ਅਸੀਂ ਕਲਜੁਗ ਦੇ ਜੀਵ ਹਾਂ' ਉਨ੍ਹਾਂ ਦੀ ਸੁਭਾਵਕ ਨਿਮ੍ਰਤਾ ਹੈ, ਜਿਵੇਂ ਓਹ ਸਦਾ ਆਪ ਨੂੰ ਨੀਵਾਂ ਹੀ ਕਹਿਕੇ ਖੁਸ਼ ਹੁੰਦੇ ਹਨ। ਅਸਲ ਵਿਚ ਆਪ ਗੁਰ ਅਵਤਾਰ ਤੇ ਜਜੋਤਿ ਸਰੂਪ ਸਨ।

ਚੌਪਈ: [1]ਉਸ (ਪਰਮੇਸ਼ਰ) ਦੇ।

ਤਿਹਂ ਕੇ[1] ਸੰਗ ਲਗੀ ਮਮ ਪ੍ਰੀਤੀ।
ਉਰ ਮਹਿਂ ਬਸਜੋ ਨਿਰੰਤਰ ਨੀਤੀ।
ਕਰਹਿਂ ਸੇਵ ਜਿਹਂ ਸ਼ਿਵ ਸਨਕਾਦਿਕ।
-ਨੇਤਿ ਨੇਤਿ- ਨਿਤ ਕਹਿਂ ਬ੍ਰਹਮਾਦਿਕ
॥੪੯॥
ਪ੍ਰਾਣ ਅਧਾਰ ਸੁ ਕਿਯ ਮਨ ਮਾਂਹੀ।
ਅਸ਼ਟ ਪਹਿਰ ਮੈ ਬਿਸਰਤਿ ਨਾਂਹੀ।'

ਸੁਨਤਿ ਸੰਤ ਚਿਤ ਬਹੁ ਹਰਖਾਨੇ।
'ਧੰਨ ਧੰਨ' ਪੁਨ 'ਧੰਨ' ਬਖਾਨੇ ॥੫੦॥
'ਮੁਕਤਿ ਦਾਨ ਦਾ ਬਚਨ ਤੁਮਾਰੇ।
ਇਕ ਸੰਸੈ ਉਰ ਔਰ ਹਮਾਰੇ।
ਕੌਨ ਵਸਤੁ ਇਹ ਲੋਚਨ ਆਹੀ[1]।
ਦੇਖੈ ਕੌਨ ਰਹਿਤਿ ਇਨ ਮਾਂਹੀ[1] ॥੫੧॥
ਕਿਸ ਪ੍ਰਕਾਰ ਜੋ ਸਰਬ ਪਸਾਰਾ।
ਦੇਖਿ ਲੇਹਿ ਜੋ, ਕਹਉ ਬਿਚਾਰਾ।
ਤੁਮ ਸਮ ਗਜਾਤਾ ਮਿਲਹਿ ਨ ਆਨੀ।'
ਸੁਨਿ ਪਦ ਦੁਤਿਜ ਕਹਜੋ ਗੁਨਖਾਨੀ ॥੫੨॥

[1]ਅੱਖਾਂ ਹੈਨ।
[1]ਇਨ੍ਹਾਂ ਵਿਚੋਂ ਕੌਣ ਦੇਖਦਾ ਰਹਿੰਦਾ ਹੈ।

ਰਵਿ ਸਸਿ ਦੀਪਕ ਜਾ ਕੇ ਤ੍ਰਿਭਵਣਿ ਏਕਾ ਜੋਤਿ ਮੁਰਾਰਿ ॥
ਗੁਰਮੁਖਿ ਹੋਇ ਸੁ ਅਹਿਨਿਸਿ ਨਿਰਮਲੁ ਮਨਮੁਖਿ ਰੈਣਿ ਅੰਧਾਰਿ ॥੨॥

ਚੌਪਈ:

'ਸੁਨਹੁ ਸੰਤ !' ਸ਼੍ਰੀ ਨਾਨਕ ਕਹਿਹੀਂ।
'ਚੰਦ ਸੂਰਜੁ ਮਹਿਂ ਜੋਤ[1] ਜੁ ਅਹਿਹੀ।
ਜਿਹਤੇ ਜਗ ਮਹਿਂ ਹੋਤਿ ਉਜਾਲਾ।
ਸੋ ਈਸ਼ੁਰ ਕੀ ਲਖਹੁ ਬਿਸਾਲਾ ॥੫੩॥
ਦਈ ਜੋਤਿ ਦੀਪਕ ਜਗ ਕੀਨੇ।
ਤਿਹ ਬਿਧਿ ਜੋਤਿ ਸਰਬ ਘਟ ਚੀਨੇ।
ਤਿਸ ਤੇ ਨੈਨਨ ਨਦਰੀ ਆਵੈ।
ਸਭਿ ਘਟਿ ਪ੍ਰਭੁ ਕੀ ਜੋਤਿ ਰਹਾਵੈ ॥੫੪॥
ਹੋਇ ਜਿ ਗੁਰਮੁਖਿ ਜਾਨਹਿ ਤਬ ਹੀ।
ਰਮ ਕਰਿ ਰਹਜੋ ਰਾਮ ਘਟ ਸਭਿ ਹੀ।
ਕਬਹਿ ਨ ਮਨਮੁਖ ਮੁਗਧ ਪਛਾਨਹਿਂ।
ਸੱਤਿਨਾਮ ਜੇ ਨਹੀਂ ਬਖਾਨਹਿਂ ॥੫੫॥
ਮੋਹ ਤਿਮਰ ਮਹਿਂ ਅੰਧੇ ਸੋਈ।
ਪ੍ਰਭੁ ਮਾਰਗ ਨਹਿਂ ਜਾਨਹਿਂ ਓਈ।'
ਸੁਨਿ ਕਰਿ ਸੰਤ ਗਿਰਾ ਪੁਨ ਪ੍ਰਾਹੀ।
'ਅੰਧੇ ਭਏ ਨੈਨ ਜਿਨ ਨਾਂਹੀ ॥੫੬॥
ਚੰਦ ਸੂਰਜ ਨਹਿਂ ਦੇਖਹਿਂ ਸੋਈ।

[1]ਪ੍ਰਕਾਸ਼।

ਚਖ ਹ੍ਵੈ ਪਿਖਹਿਂ ਭਲੇ ਸਭਿ ਕੋਈ[1]। [1]ਅੱਖਾਂ ਹੋਣ ਤੇ ਦੇਖਦਾ ਹੈ ਸਭ ਕੋਈ ਭਲੀ ਪ੍ਰਕਾਰ।
ਤਿਨ ਲੋਚਨ ਕੀ[1] ਜੋਤਿ ਜਿ ਆਹੀ। [1]ਤਿਨ੍ਹਾਂ ਦੀਆਂ ਅੱਖਾਂ ਦੀ।
ਸੋ ਕਹੀਏ' ਸੁਨਿ ਕਰਿ ਗੁਰਪ੍ਰਾਹੀ ॥੫੭॥

ਸਿਧ ਸਮਾਧਿ ਕਰਹਿ ਨਿਤ ਝਗਰਾ ਦੁਹੁ ਲੋਚਨ ਕਿਆ ਹੇਰੈ ॥
ਅੰਤਰਿ ਜੋਤਿ ਸਬਦੁ ਧੁਨਿ ਜਾਗੈ ਸਤਿਗੁਰੁ ਝਗਰੁ ਨਿਬੇਰੈ ॥੩॥

ਚੌਪਈ:

'ਆਗੈ ਸਦਾ ਝਗਰ ਇਹੁ ਭਯੋ।
ਸਿੱਧ ਸਾਧ ਸਭਿਹਿਨਿ ਨੈ ਕਿਯੋ।
ਨੇਤ੍ਰਨ ਬਿਖੈ ਚਾਮ[1] ਕੈ[2] ਪਾਨੀ। [1]ਮਾਸ। [2]ਜਾਂ।
ਸਭਿ ਜਾਨਤਿ ਇਹੁ ਬਾਤ ਨ ਛਾਂਨੀ[1] ॥੫੮॥ [1]ਛੁਪੀ ਹੋਈ ਨਹੀਂ।
ਇਨ ਮਹਿਂ ਦੇਖਤਿ ਵਸਤੁ ਸੁ ਕਜਾ ਹੈ।
ਆਗੈ ਇਉਂ ਹੀ ਝਗਰ ਕਿਯਾ ਹੈ।
ਨਹਿਂ ਜਾਨਜੋ ਇਹ ਰਿਖਿਨਿ ਮੁਨੀਸ਼੍ਵਰ।
ਸਿੱਧ ਸਾਧ ਜੇ ਬਹੁਤ ਤਪੀਸ਼੍ਵਰ ॥੫੯॥
ਸਤਿਗੁਰ ਬਿਨਾਂ ਨ ਜਾਨਤਿ ਕੋਈ।
ਅੰਤਰ ਵਸਤਿ ਪਿਖਤਿ ਹੈ ਜੋਈ।
ਅੰਤਰ ਉਰ ਕੇ ਜਾਗਤਿ ਜੋਤੀ।
ਤਬਿ ਅੰਤਰਿ ਇਸ ਕੇ ਸੁਧ ਹੋਤੀ ॥੬੦॥
ਸਤਿਗੁਰ ਸ਼ਬਦ ਕਮਾਵਨ[1] ਕਰਿਹੀ। [1]ਸਿਮਰਨ।
ਪੁਨ ਧੁਨਿ ਸੁਨਹਿ ਦਸਵ ਜੋ ਦਰ ਹੀ[1]। [1]ਦਸਵੇਂ ਦੁਆਰ ਦੀ।
ਸ਼੍ਰੀ ਸਤਿਗੁਰ ਇਹ ਝਗਰ ਨਿਬੇਰੈ[1]। [1]ਨਿਬੇੜਦੇ ਹਨ।
ਔਰ ਨ ਜਾਨਹਿ ਕੋਊ ਨ ਹੇਰੈ[1] ॥੬੧॥ [1]ਨਹੀਂ ਦੇਖਦਾ।
ਸਭਿ ਇੰਦ੍ਰੀਆਂ ਕ੍ਰਿਆ ਜੁ ਕਰਿਹੀਂ।
ਪਰਮ ਜੋਤਿ ਕੇ ਹ੍ਵੈ ਅਨੁਸਰਹੀ[†]। [†]ਪਾ:-ਆਸਰ ਹੀ।
ਸੋ ਤੁਮ ਖੋਜਹੁ ਅੰਤਰ ਦੇਹੀ।
ਪਾਇ ਲੇਹੁਗੇ ਸੁਧ ਹ੍ਵੈ ਜੇਹੀ[1]' ॥੬੨॥ [1]ਪਾ ਲਓਗੇ ਸੁਧ ਜਿਹੋ ਜੇਹੀ (ਉਹ) ਹੈ।
ਸੁਨਿ ਕੈ ਸੰਤ ਹਰਖ ਉਰ ਧਰਿ ਕੈ।
ਪੁਨ ਬੂਝਨ ਕਿਯ ਬਚਨ ਉਚਰਿ ਕੈ।
'ਏਕੰਕਾਰ ਪ੍ਰਭੂ ਕਰਤਾਰਾ।

ਕਿਹ ਬਿਧਿ ਮਿਲਹਿ? ਜਿ ਹ੍ਵੈ ਨਿਸਤਾਰਾ?
॥੬੩॥
ਕਉਨ ਜਤਨ ਸੋਂ ਪਾਇਆ ਜਾਈ।
ਜੋ ਸੁਧ ਦਿਹੁ ਹਮਕੋ ਸਮਝਾਈ।'
ਸ਼੍ਰੀ ਨਾਨਕ ਪੁਨ ਕੀਨ ਅਲਾਵਨ[1]। [1]ਕਹਿਣਾ ਕੀਤਾ।
ਪੂਰਨ ਕੀਨੋ ਸ਼ਬਦ ਸੁਹਾਵਨ ॥੬੪॥

ਸੁਰਿ ਨਰ ਨਾਥ ਬੇਅੰਤ ਅਜੋਨੀ ਸਾਚੈ ਮਹਲਿ ਅਪਾਰਾ ॥
ਨਾਨਕ ਸਹਜਿ ਮਿਲੇ ਜਗਜੀਵਨ ਨਦਰਿ ਕਰਹੁ ਨਿਸਤਾਰਾ ॥੪॥੨॥

ਦੋਹਰਾ:
'ਬੇਸ਼ੁਮਾਰ ਸੁਰ ਨਰਨਪਤਿ[1], ਮੰਦਰ ਜਾਂਹਿ ਅਪਾਰ। [1]ਦੇਵਤੇ ਤੇ ਨਰਾਂ ਦਾ ਰਾਜਾ (ਪਰਮੇਸੁਰ) ਹੈ ਬੇਸ਼ੁਮਾਰ।
ਸਹਿਜ ਭਾਇ ਸੋ ਮਿਲਤਿ ਹੈ, ਤਿਹ ਨਦਰੀ[1] ਨਿਸਤਾਰ[2]' ॥੬੫॥ [1]ਉਸ ਦੀ ਕਿਰਪਾ ਨਾਲ। [2]ਮੁਕਤੀ ਹੁੰਦੀ ਹੈ।

ਚੌਪਈ:
ਸੰਤਨ ਸੁਨਿ ਕਰਿ ਬਚ ਇਸ ਭਾਂਤੀ।
ਨਸਜੋ ਭਰਮ ਉਪਜੀ ਮਨ ਸ਼ਾਂਤੀ।
ਹਾਥ ਜੋਰਿ ਪਦ ਬੰਦਨ ਕਰਿਹੀਂ।
ਬਾਰ ਬਾਰ ਬਹੁ ਬਿਨੈ ਉਚਰਿਹੀਂ ॥੬੬॥
'ਤੁਮ ਪਰਮੇਸ਼ੁਰ ਕੋ ਅਵਤਾਰਾ।
ਨਰਨ ਉਧਰਾਨ ਕੋ ਤਨ ਧਾਰਾ।
ਹਮ ਕੋ ਦੂਜੀ ਨਾਂਹੀ ਥਾਉਂ।
ਕਰਹੁ ਮੁਕਤਿ ਦੇ ਅਪੁਨਾ ਨਾਉਂ ॥੬੭॥
ਬਹੁ ਦਿਨ ਹਮ ਭਰਮਤਿ ਜਗ ਫਿਰੇ।
ਅਬ ਨਿਸ਼ਚੇ ਕਰਿ ਤੁਮ ਗੁਰ ਕਰੇ।
ਸ਼ਰਨ ਪਰੇ ਕੀ ਰਾਖਹੁ ਸ੍ਵਾਮੀ!
ਹਮ ਸਦੀਵ ਤੁਮਰੇ ਅਨੁਗਾਮੀ[1]' ॥੬੮॥ [1]ਅਨੁਸਾਰੀ ਹਾਂ।

ਦੋਹਰਾ:
ਸ਼੍ਰੀ ਨਾਨਕ ਤਿਨ ਪ੍ਰਤਿ ਕਹਜੋ, 'ਧਰਿ ਸ਼ਰਧਾ ਦਿਨ ਰੈਨ।
ਵਾਹਿਗੁਰੂ ਸਿਮਰਨ ਕਰਹੁ, ਹੋਵਹੁ ਮੋਖ ਸੁਖੈਨ' ॥੬੯॥

ਚੌਪਈ:
ਇਸ ਪ੍ਰਕਾਰ ਤਿਨ ਦੇ ਉਪਦੇਸ਼ਾ।

ਕੀਨ ਗਮਨ ਆਗੇ ਜਗਤੇਸ਼ਾ।
ਤਿਨ ਸੰਤਨ ਕਰਿ ਰਿਦੇ ਉਮੰਗਾ।
ਸ੍ਰੀ ਸਤਿਗੁਰ ਕੇ ਗਮਨੇ ਸੰਗਾ ॥੨੦॥
ਮਾਰਗ ਬਿਖੈ ਜਾਤਿ ਗੁਨਖਾਨੀ।
ਕਹਿਨ ਲਗੇ ਮੁਝ ਸੋਂ ਅਸ ਬਾਨੀ।
'ਲਾਲੋ ਹੈ ਬਹੁ ਮੀਤ ਹਮਾਰਾ।
ਚਲਹੁ ਮਿਲੈਂ ਅਬ ਤਾਂਹਿ ਸੰਗਾਰਾ ॥੨੧॥
ਬਹੁਤ ਦਿਵਸ ਬੀਤੇ ਤਿੰਹ ਦੇਖੇ।
ਨਗਰ ਏਮਨਾਬਾਦ ਬਿਸ਼ੇਖੇ।'
ਕਹਿ ਬਚ ਗਮਨਤਿ ਗੁਰੂ ਅਗਾਰੀ।
ਹਮ, ਫਕੀਰ ਸਭਿ ਚਲਹਿਂ ਪਿਛਾਰੀ[1] ॥੨੨॥
ਮੰਦ ਮੰਦ ਗਤਿ ਸੁੰਦਰ ਭਾਰੀ।
ਬਿਗਸਤਿ ਬੋਲਤਿ ਕਰਤਿ ਬਿਚਾਰੀ।
ਬਿਨ ਸ਼੍ਰਮ[1] ਸਰਬ ਪੰਧ ਕੋ ਛੋਰੀ।
ਦੀਨਾਨਾਥ ਗਏ ਤਿਹ ਠੌਰੀ ॥੨੩॥
ਨਗਰ ਏਮਨਾਬਾਦ ਪਹੂੰਚੇ।
{ਸੰਤਾਂ ਸਮੇਤ ਏਮਨਾਵਾਦ ਪਹੁੰਚੇ}
ਬੈਠੇ ਵਹਿਰ ਸਥਲ ਪਿਖਿ ਊਚੇ।
ਚਹੁਂ ਦਿਸ਼ ਸੋਹਿਤਿ ਭਏ ਫਕੀਰਾ।
ਬੀਚ ਬਿਰਾਜਹਿਂ ਗੁਨੀ ਗਹੀਰਾ ॥੨੪॥
ਰੋੜਨ ਕੋ ਚੌਤਰਾ ਬਨਾਯੋ।
ਊਪਰ ਬੈਠਿ ਗਯੋ ਸੁਖਦਾਯੋ।
ਅਬ ਲੌ ਰੋੜੀ ਨਾਮ ਕਹਾਵਹਿ।
ਮਨ ਬਾਂਛਤਿ ਦਰਸ਼ਨ ਫਲ[1] ਪਾਵਹਿਂ ॥੨੫॥

[1]ਬਾਲਾ ਕਹਿੰਦਾ ਹੈ ਅਸੀਂ ਤੇ ਸਾਰੇ ਫਕੀਰ ਪਿੱਛੇ ਚਲੇ।

[1]ਥਕਾਨ ਤੋਂ ਬਿਨਾ ਹੀ।

[1]ਦਰਸ਼ਨ ਕਰਨ ਨਾਲ ਮਨ ਚਾਹਿਆ ਫਲ।

ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉੱਤਰਾਰ੍ਧੇ 'ਸੰਤਨ ਚਰਚਾ, ਏਮਨਾਵਾਦ ਪਹੁੰਚਨ' ਪ੍ਰਸੰਗ ਬਰਨਨੰ ਨਾਮ ਛੱਬੀਸਮੋਂ ਅਧਜਾਯ ॥੨੬॥

## ੨੭. [ਨਿੰਮ੍ਰਤਾ ਨਿਵਾਸ। ਏਮਨਾਵਾਦ। ਬਾਬਰ ਦਾ ਹੱਲਾ]

੨੬<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੨੮



ਦੋਹਰਾ:

ਗਿਰ ਹੰਕਾਰ ਤੇ ਤਰ ਉਤਰਿ, ਸਰਬ ਰੇਨ ਘਰ ਛਾਇਂ।
ਉਸ਼ਨ ਸੀਤਾਦਿ ਬਿਕਾਰ ਜੇ, ਹੇ ਮਨ ਤਬ ਸੁਖ ਪਾਇਂ ॥੧॥

ਤਰ=ਤਰੇ, ਤਲੇ, ਹੇਠ। ਸਰਬ ਰੇਨ=ਸਾਰਿਆਂ ਦੀ ਰੇਣ ਹੋ ਜਾਣਾ, ਨਿੰਮ੍ਰਤਾ। ਘਰ ਛਾਇਂ=ਘਰ ਪਾ ਲਵੇਂ। ਉਸ਼ਨ ਸੀਤਾਦਿ=ਗਰਮੀ ਸਰਦੀ ਆਦਿਕ, ਮੁਰਾਦ ਹੈ ਦੂੰਦਾਂ ਤੋਂ।

ਅਰਥ:

ਹੇ ਮਨ! ਹੰਕਾਰ (ਰੂਪੀ) ਪਹਾੜ ਤੋਂ ਹੇਠਾਂ ਉਤਰ ਕੇ ਜੇ (ਤੂੰ) ਸਾਰਿਆਂ (ਦੇ ਚਰਣਾਂ ਦੀ) ਰੇਣ (ਹੋ ਜਾਣ ਰੂਪੀ) ਘਰ ਛਾਂ ਲਵੇਂ, ਤਦ ਗਰਮੀ ਸਰਦੀ (ਰਜ, ਤਮ) ਆਦਿ (ਰੂਪੀ) ਵਿਕਾਰਾਂ ਦੇ ਛੁਟ ਜਾਣ (ਨਾਲ ਤੂੰ) ਸੁਖ ਪਾ ਲਵੇਂ।

ਸ਼੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਸ਼੍ਰੀ ਅੰਗਦ! ਸੁਨੀਏ ਇਤਿਹਾਸਾ।
ਵਹਿਰ ਨਗਰ ਬੈਠੇ ਸੁਖਰਾਸਾ।

{ਏਮਨਾਵਾਦ ਪ੍ਰਸੰਗ}

ਹੁਤੋ ਪਠਾਨ ਤਹਾਂ ਕੋ ਰਾਜਾ।
ਘਰ ਘਰ ਬਹੁਰ ਬਜਾਵਹਿ ਬਾਜਾ ॥੨॥
ਅਧਿਕ ਬਜ਼ਾਹ ਤਿਸ ਦਿਨ ਪੁਰਿ ਮਾਂਹੀ।
ਕਰਤਿ ਕੁਲਾਹਲ[1] ਉਰ ਹਰਖਾਹੀਂ। [1]ਖੁਸ਼ੀਆਂ।
ਗਾਵਹਿਂ ਨਾਚਹਿਂ ਮਾਚਹਿਂ ਰੰਗਾ।
ਅਤਿ ਉਤਸਵ ਮਹਿਂ ਰਹੇ ਉਮੰਗਾ ॥੩॥
ਭੂਖਨ ਬਸਤ੍ਰ ਨਵੀਨ ਪਹਿਰਿ ਕੈ।
ਬਨੇ ਛੈਲ ਬਹੁ ਗਰਬ ਗਹਿਰ[1] ਕੈ। [1]ਡੂੰਘੇ ਹੰਕਾਰ ਕਰਕੇ।
ਅਵਲੋਕਤਿ ਹੈਂ ਰੰਗ ਤਮਾਸ਼ੇ।
ਅਨਿਕ ਪ੍ਰਕਾਰਨ ਠਾਨਹਿਂ ਹਾਸੇ ॥੪॥
ਗਰੀਅਨ[1] ਬਿਖੈ ਕੁਦਾਇ ਤੁਰੰਗਾ। [1]ਗਲੀਆਂ।

{ਏਮਨਾਵਾਦ ਦੇ ਹੰਕਾਰੀ ਪਠਾਨ}

ਬੈਠੇ ਮੂਛ ਬਾਮ[1] ਸਰਬੰਗਾ। [1]ਮੁੱਛਾਂ ਕੁੰਢੀਆਂ ਕਰਕੇ।
ਸ਼੍ਰੀ ਕਰਤਾਰ ਦਿਸ਼ਾ ਤੇ ਭੂਲੇ।

ਬਿਸ਼ੈ ਬਿਕਾਰਨ ਮਹਿਂ ਅਨਕੂਲੇ† ॥੫॥ †ਪਾ:-ਹਿਂ-ਰ ਝੂਲੇ=ਪ੍ਰਸੰਨ ਰਹਿੰਦੇ ਹਨ।
ਸੰਤ ਅਤਿਥਿ ਕੀ ਸੇਵ ਨ ਜਾਨਹਿਂ।
ਦੇਖਿ ਫਕੀਰਨ ਹਾਸੀ ਠਾਨਹਿਂ।
ਪ੍ਰਭੁਤਾ ਮਦ[1] ਤੇ ਭਏ ਸਿ ਅੰਧੇ। [1]ਹੰਕਾਰ।
ਪਰੇ ਗਰਤ[1] ਜਗਬੰਧਨ ਬੰਧੇ ॥੬॥ [1]ਟੋਏ (ਵਿਚ)।
ਦੇਖਹਿਂ ਦੁਖੀ ਦਯਾ ਨਹਿਂ ਕਰਿਹੀਂ।
ਮਹਾਂ ਮੰਦਮਤਿ ਪਰ ਤਿਯ ਹਰਿਹੀਂ।
ਪਿਯਤਿ ਸ਼ਰਾਬ ਘੂਮਤੇ ਫਿਰਿਹੀਂ।
ਸ਼ਾਸਨ[1] ਦੇਹਿਂ ਗਰੀਬਨ ਧਰਿਹੀਂ[2] ॥੭॥ [1]ਦੰਡ। [2]ਗ੍ਰੀਬਾਂ ਨੂੰ ਫੜਕੇ।
ਜਹਾਂ ਅੰਗਨਾ ਸੁੰਦਰ ਹੇਰਹਿਂ।
ਬਾਰ ਬਾਰ ਬਾਜੀ ਬਰ[1] ਫੇਰਹਿਂ। [1]ਸ੍ਰੇਸ਼ਟ ਘੋੜਾ।
ਬੈਠੇ ਰਹੇ ਵਹਿਰ ਜਗ ਸਾਈਂ।
ਸੇਵਾ ਕਰੀ ਨ ਕਿਨਹੂੰ ਆਈ ॥੮॥
ਹੁਤੇ ਫ਼ਕੀਰ ਸੰਗ ਤਿਹ ਥਾਏਂ।
ਭਏ ਛੁਧਾਤੁਰ[1] ਮੁਖ ਕੁਮਲਾਏ। [1]ਭੁਖੇ।
ਸਗਰੋ ਦਿਵਸ ਬਿਤੀਤਾ ਜਗ ਹੀ।
ਭਈ ਨਿਸਾ ਬੋਲੇ ਪ੍ਰਭੁ ਤਬ ਹੀ ॥੯॥
'ਹੇ ਸੰਤਹੁ ! ਦ੍ਵੈ ਉਠਿ ਕਰਿ ਜਾਵਹੁ।
ਪੁਰਿ ਤੇ ਜਾਚ ਅਸਨ ਕੋ ਖਾਵਹੁ।
ਜੇ ਬੈਠਜੋ ਦੇਵੈ ਕੋ ਨਾਂਹੀ।
ਘਰ ਮਹਿਂ ਜਾਇ ਜਾਚ ਕਿਨ ਖਾਹੀ ॥੧੦॥
ਮਰਦਾਨੇ ! ਤੂੰ ਜਾਹਿ ਸੰਗਾਰੇ।
ਆਵਤਿ[1] ਲਾਲੋ ਲੇਹੁ ਹਕਾਰੇ।' [1]ਆਂਵਦੇ ਹੋਇਆਂ।
ਸ੍ਰੀ ਗੁਰ ਕੀ ਸੁਨਿ ਕੈ ਅਸ ਆਇਸੁ।
ਮਰਦਾਨਾ ਦ੍ਵੈ ਸੰਤ ਸਿਧਾਇਸ ॥੧੧॥
ਜਹਾਂ ਪਠਾਨ ਮਹਾਨ ਨਿਕੇਤਾ[1]। [1]ਬਹੁਤੇ ਪਠਾਣਾਂ ਦੇ ਘਰ।
ਗਏ ਤਹਾਂ ਅੰਨ ਲੇਨੇ ਹੇਤਾ।
ਜਾਚਨ ਕਰੈਂ ਜਾਇ ਜਿਸ ਪਾਹੀਂ।
ਸੁਨਹਿ, ਬਹੁਰ ਉੱਤਰ ਦੇ ਨਾਂਹੀ ॥੧੨॥
ਮਦ ਪਾਨੀ[1] ਬੋਲੈਂ ਦੁਰ ਬੈਨਾ। [1]ਸ਼ਰਾਬੀ।
ਜਾਚਤਿ ਫਿਰੇ ਤਹਾਂ ਬਹੁ ਐਨਾ।

ਪ੍ਰਵਿਸ਼ੇ ਇਕ ਨਿਕੇਤ ਕੇ ਮਾਂਹੀ।
ਜਾਚਜੋ ਅੰਨ ਜਾਇ ਤਿਹ ਪਾਹੀ ॥੧੩॥
ਦਯੋ ਨ ਕਛੁ ਨਹਿਂ ਬੋਲਹਿ ਬਾਨੀ।
ਤਿਹ ਛਿਨ ਆਵਾ ਇਕ ਮਦ ਪਾਨੀ।
ਮਰਦਾਨੇ ਕੋ ਦੀਨ ਧਕੇਲਾ।
ਬਹੁ ਬਲ ਸੋਂ ਧਰਨੀ ਪੁਰ ਮੇਲਾ[1] ॥੧੪॥ [1]ਗਿਰਾ ਦਿੱਤਾ।
ਚੋਟ ਲਗੀ ਪਾਈ ਤਨ ਪੀਰਾ।
ਪੁਰਿ ਤਜਿ ਚਲੇ, ਤੁਰਤ ਪ੍ਰਭੁ ਤੀਰਾ।
ਲਾਲੋ ਕੋ ਬੁਲਾਇ ਨਿਜ ਸਾਥਾ।
ਆਏ ਜਹਿਂ ਬੈਠੇ ਜਗ ਨਾਥਾ ॥੧੫॥
ਭੁਰਜੇ ਦਾਨੇ[1] ਕਛੁਕ ਤਿਆਰੀ। [1]ਭੁੱਜੇ ਹੋਏ।
ਲੇ ਸੋ ਲਾਲੋ ਧਰੇ ਅਗਾਰੀ।
ਪਾਇਨ ਪਾਸ ਉਪਾਇਨ ਕਰਿ ਕੈ।
ਕਹਜੋ ਜੋਰਿ ਕਰ ਸਿਰ ਧਰ ਧਰਿ ਕੈ[1] ॥੧੬॥ [1]ਧਰਤੀ ਤੇ ਧਰਕੇ।
ਕਹਿਨ ਲਗਾ 'ਬੀਤਜੋ ਚਿਰ ਕਾਲਾ।
ਰਾਵਰ ਦਰਸ਼ਨ ਦੀਨ ਦਯਾਲਾ।'
ਕੁਸ਼ਲ ਪ੍ਰਸ਼ਨ ਕਰਿਕੈ ਸੰਗ ਤਾਂਹੀ।
ਬੈਠਾਰਜੋ ਪ੍ਰਭੁ ਆਪਨ ਪਾਹੀ ॥੧੭॥
ਬਹੁਰੋ ਦੋਊ ਸੰਤ ਸੁ ਪੂਛੇ।
'ਕਿਸ ਬਿਧਿ ਹਟਿ ਆਏ ਤੁਮ ਛੂਛੇ?'
ਸੁਨਤਿ ਫਕੀਰਨ ਸਰਬ ਬਤਾਈ।
ਮਰਦਾਨੇ ਕੀ ਚੋਟ ਦਿਖਾਈ ॥੧੮॥
ਪਾਮਰ[1] ਪੁਰਖ ਰਹੈਂ ਪੁਰਿ ਮਾਂਹੀ। [1]ਨੀਚ।
ਹਰਿ ਸੰਤਨ ਜਹਿਂ ਆਦਰ ਨਾਂਹੀ।
ਸੇਵਾ ਕਰਨੀ ਰਹੀ ਸੁ ਰੀਤੀ।
ਬੇਮੁਖ ਦਿਯ ਦੁਖ ਕਿਯ ਬਿਪਰੀਤੀ' ॥੧੯॥
ਸੁਨਤਿ ਅਵੱਗਜਾ ਸੰਤਨ ਕੇਰੀ।
ਰਿਸ ਉਪਜੀ ਮਨ ਮਾਂਹਿ ਘਨੇਰੀ[†]।

[†]ਗੁੱਸਾ ਚੜ੍ਹਨਾ ਤੇ ਸਫਾ ਉਠਾਉਣ ਵਾਸਤੇ ਸ੍ਰਾਪ ਦੇਣਾ ਗੁਰੂ ਨਾਨਕ ਦੇਵ ਜੀ ਦੇ ਸੁਭਾਵ ਦੇ ਵਿਰੁੱਧ ਹੈ, ਤੇ ਅਗਲਾ ਸਬਦ ਜੋ ਉਸ ਵੇਲੇ ਉਚਾਰਿਆ ਹੈ ਸਾਫ ਦੱਸ ਰਿਹਾ ਹੈ ਕਿ ਗੁਰੂ ਜੀ ਸ੍ਰਾਪ ਨਹੀਂ ਦੇ ਰਹੇ, ਪਰ ਹੋਣਹਾਰ ਜੋ ਧੁਰੋਂ ਹੁਕਮ ਵਿਚ ਹੋਣੀ ਕਰਾਰ ਪਾਈ ਹੈ ਉਸ ਦਾ ਗਿਆਨ ਪ੍ਰਭੂ ਤੋਂ ਪਾ ਕੇ ਸਤਿਗੁਰ ਜੀ ਨੇ

ਪੇਸ਼ੀਨ ਗੋਈ ਕੀਤੀ (ਭਵਿਖਤ ਵਾਕ ਕਿਹਾ) ਹੈ। ਜੈਸੀ ਬਾਣੀ ਖਸਮ ਕੀ ਆਈ ਹੈ ਵੈਸਾ ਕਹਿ ਰਹੇ ਹਨ। ਕਵਿ ਜੀ ਆਪ ਬੀ ਅਗੇ ਚਲਕੇ ਅੰਕ ੨੩ ਵਿਚ ਕਹਿੰਦੇ ਹਨ, 'ਹੇ ਲਾਲੋ ਮੈਂ ਗੁਸੇ ਵਿਚ ਆਕੇ ਸ੍ਰਾਪ ਨਹੀਂ ਦੇ ਰਿਹਾ'। ਸਦੀਆਂ ਦੇ ਸ੍ਰਾਪ ਤਾਂ ਸਤਿਗੁਰ ਜੀ ਨੇ ਆਕੇ ਬਖਸ਼ੇ ਤੇ ਸ੍ਰਾਪੇ ਹੋਏ ਤਾਰੇ, ਉਨ੍ਹਾਂ ਦਾ ਬਿਰਦ ਤਾਰਨਹਾਰ ਸੀ।

ਤਿਹ ਛਿਨ ਲਾਲੋ ਸਨਮੁਖ ਬੈਸਾ।
ਤਿਹ ਸੋਂ ਕਹਜੋ ਸ਼ਬਦ ਮੁਖ ਐਸਾ
॥੨੦॥
ਜਿਹਤੇ ਦੁਸ਼ਟ ਪਠਾਨ ਕੁਚਾਲੇ।
ਮਰੈਂ ਪਾਇ ਕੈ ਕਸ਼ਟ ਬਿਸਾਲੇ।
ਤਿਨ ਕੀ ਸਫਾ ਉਠਾਵਤ ਹੇਤੂ[1]*। [1]ਅੰਤ ਕਰਨ ਵਾਸਤੇ।
ਬੋਲੇ ਬਚ ਬੇਦੀ ਕੁਲਕੇਤੂ ॥੨੧॥

{ਭਵਿੱਖਤ ਬਚਨ}

ਸ੍ਰੀ ਮੁਖਵਾਕ ॥
ਤਿਲੰਗ ਮਹਲਾ ੧ ॥
ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥
ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ ॥
ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ ॥
ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ ॥
ਮੁਸਲਮਾਨੀਆ ਪੜਹਿ ਕਤੇਬਾ ਕਸਟ ਮਹਿ ਕਰਹਿ ਖੁਦਾਇ ਵੇ ਲਾਲੋ ॥
ਜਾਤਿ ਸਨਾਤੀ ਹੋਰਿ ਹਿਦਵਾਣੀਆ ਏਹਿ ਭੀ ਲੇਖੈ ਲਾਇ ਵੇ ਲਾਲੋ ॥
ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ ॥੧॥ †

†ਸ੍ਰੀ ਗੁਰੂ ਜੀ ਦੇ ਦਿੱਵਜ ਨੈਣਾਂ ਦੇ ਅੱਗੇ ਭਵਿਖਤ ਵਿਚ ਹੋਣਹਾਰ ਦਾ ਨਕਸ਼ਾ ਆਇਆ ਹੈ, ਜੋ ਉਨ੍ਹਾਂ ਦੇ ਸਾਹਮਣੇ ਐਉਂ ਖੁਲਿਆ ਹੈ ਜਿਵੇਂ ਵਰਤ ਰਿਹਾ ਮਾਜਰਾ ਅੰਕਿਤ ਹੋ ਜਾਂਦਾ ਹੈ, ਤੇ ਓਹ ਓਸ ਨੂੰ ਵਰਣਨ ਕਰ ਰਹੇ ਹਨ ਜਿਵੇਂ ਕਿ ਗੁਣ ਹੁੰਦਾ ਦੇਖ ਰਹੇ ਹਨ। ਸੋ ਭਵਿੱਖਤ ਨੂੰ ਵਰਤਮਾਨ ਵਾਚ ਕੇ ਜਿਵੇਂ ਤੱਕ ਰਹੇ ਹਨ ਤਿਵੇਂ ਕਹਿ ਰਹੇ ਹਨ। ਕਹਿ ਪਰ ਪਹਿਲੋਂ ਰਹੇ ਹਨ, ਜੈਸਾ ਕਿ ਕਿਹਾ ਹੈ:-'ਜੈਸਾ ਹੁਕਮ ਸਾਈਂ ਵਲੋਂ ਆਇਆ ਹੈ ਉਸ ਦਾ ਗਿਆਨ ਮੈਂ ਹੇ ਲਾਲੋ ਤੇਰੇ ਨਾਲ ਕਰਨ ਲੱਗਾ ਹਾਂ।

ਚੌਪਈ:

ਇਸ ਕੋ ਕਰਿਹੌਂ ਅਰਥ ਬਖਾਨ।
ਸੁਨੀਏ ਸ਼੍ਰੋਤਾ ਦੇ ਕਰਿ ਕਾਂਨ।
ਲਾਲੋ ਸੋਂ ਗੁਰ ਗਿਰਾ ਅਲਾਇਂ।
'ਐਸੇ ਨਹਿਂ ਮਨ ਮਹਿਂ ਤੂੰ ਲਜਾਇ
॥੨੨॥
ਸ੍ਰਾਪ ਦੇਤਿ ਰੋਸ[1] ਮਨ ਕੀਨੋ। [1]ਕ੍ਰੋਧ।
ਸਾਹਿਬ ਕੀ ਆਇਸੁ ਹੀ ਚੀਨੋ।
ਜਜੋਂ ਵਾਹਿਗੁਰੂ ਕਰਤਿ ਰਜਾਈ।

ਤੈਸੇ ਹੀ ਮੈਂ ਕਹਤਿ ਬਨਾਈ ॥੨੩॥
ਲੋਕਨ ਇਹਾਂ ਪਾਪ ਜੋ ਕੀਨੰ।
ਸੋ ਕਾਬਲ ਮਹਿਂ ਤਨ ਧਰਿ ਲੀਨੰ।
ਅਘ ਕੌ ਫਲ ਦੁਖ ਦੇਹਿ ਘਨੇਰਾ।
ਬਿਨ ਦੀਨੇ ਨਹਿਂ ਹੋਇ ਨਿਬੇਰਾ ॥੨੪॥

ਦੋਹਰਾ:

ਮੁਗ਼ਲ ਰੂਪ ਧਰਿ ਆਵਈ, ਮਾਂਗਹਿ ਬਲ ਸੋਂ ਦਾਨ[1]।
ਸਰਮ ਧਰਮ ਕਲਿ ਕਾਲ ਮਹਿਂ, ਭਈ ਸਰਬ ਕੀ ਹਾਨ ॥੨੫॥

[1]ਭਾਵ ਲੁਟੇਗਾ।

ਚੌਪਈ:

ਮੰਤ੍ਰੀ ਫਿਰਹਿਂ ਕ੍ਰੂਰ ਅਬ ਹੋਈ।
ਪੁਨ ਕਾਜ਼ੀ ਦਿਜਬਰ[1] ਹੈਂ ਜੋਈ।
ਤਿਨ ਕੋ ਕਹਯੋ ਨ ਮਾਨੈ ਕੋਈ।
ਕਰਹਿਂ ਨਿਕਾਹ ਸ਼ਤਾਨੀ ਸੋਈ ॥੨੬॥
ਅੰਗਨਾ ਸੁੰਦਰ ਦੇਖਿ ਲੁਭਾਈਂ।
ਬਲ ਸੋਂ ਭੋਗਹਿਂ ਲੇਹਿਂ ਮੰਗਾਈ।
ਪਢੇ ਕਤੇਬਾਂ ਮੁੱਸਲਮਾਨੀ।
ਕਹੈਂ ਖੁਦਾਇ ਸਰਬ ਮਹਿਂ ਜਾਨੀ ॥੨੭॥

[1]ਕਾਜ਼ੀ (ਤੇ) ਬ੍ਰਾਹਮਣ।

ਦੇਤਿ ਗ਼ਰੀਬਨ ਕੌ ਦੁਖ ਭਾਰੀ।
ਤਿਹਂ ਕੋ ਫਲ ਹੁਇ ਕਸ਼ਟ ਅਪਾਰੀ।
ਜਬਹਿ ਮਾਰ ਪਰਿਹੈ ਤਿਨ ਤਾਈਂ।
-ਹੇ ਖ਼ੁਦਾਇ ਕਜਾ ਕਰਹਿਂ -ਅਲਾਈ[1] ॥੨੮॥

[1]ਐਉਂ) ਕਹਿਣਗੇ।

ਦੋਹਰਾ:

ਨੀਚ ਜਾਤਿ ਪੁਨ ਹਿੰਦੁਣੀ, ਗਹਿ ਮੰਗਵਾਵਹਿਂ ਸੋਇ।
ਗਾਇਣ ਖ਼ੂਨ ਕੇ ਸੋਹਿਲੇ, ਰਤ ਕਾ ਕੁੰਗੂ ਹੋਇ' ॥੨੯॥

ਚੌਪਈ:

ਲਾਲੋ ਬੈਠੋ ਹੁਤੋ ਅਗਾਰੀ।
ਸੁਨਿ ਬੂਝਨ ਹਿਤ ਗਿਰਾ ਉਚਾਰੀ।

'ਮੁਗ਼ਲੇ ਆਵਹਿਂ ਕਰਹਿਂ ਲਰਾਈ।
ਯਾਂ ਕੀ ਬ੍ਰਿਥਾ ਕਹੋ ਜਗਰਾਈ!† ॥੩੦॥
ਕਬ ਲੌ ਰਾਜ ਕਰੈਂ ਜਗ ਮਾਂਹੀ।
ਪੁਨ ਧਰਨੀ ਤੇ ਸੋ ਕਬ ਜਾਹੀਂ।
ਖਾਨ[1] ਮਹਾਂ ਮਦ ਅੰਧ ਰਹਾਵਹਿਂ[2]।
ਕਰੀ ਅਵੱਗਜਾ ਤਸ ਫਲ ਪਾਵਹਿਂ' ॥੩੧॥

†ਪਾਠਾਂਤ੍ਰ-ਖਾਨਨ ਜੀਤਹਿਂ ਫੇਰ ਦੁਹਾਈ।

[1]ਪਠਾਨ। [2]ਰਹਿੰਦੇ ਹਨ।

ਦੋਹਰਾ:
ਲਾਲੋ ਤੇ ਸੁਨਿ ਸ਼੍ਰੋਨ ਮਹਿਂ, ਪੁਨ ਭਾਖੇ ਬਚ ਕੂਰ।
ਕਹਿਤਜੋ ਜਿਨ ਕੇ ਖ਼ਾਨਕੀ, ਦਈ ਸਫਾ ਕਰਿ ਦੂਰ ॥੩੨॥

ਸ੍ਰੀ ਮੁਖਵਾਕ ॥
ਸਾਹਿਬ ਕੇ ਗੁਣ ਨਾਨਕੁ ਗਾਵੈ ਮਾਸ ਪੁਰੀ ਵਿਚਿ ਆਖੁ ਮਸੋਲਾ ॥
ਜਿਨਿ ਉਪਾਈ ਰੰਗਿ ਰਵਾਈ ਬੈਠਾ ਵੇਖੈ ਵਖਿ ਇਕੇਲਾ ॥
ਸਚਾ ਸੋ ਸਾਹਿਬੁ ਸਚੁ ਤਪਾਵਸੁ ਸਚੜਾ ਨਿਆਉ ਕਰੇਗੁ ਮਸੋਲਾ ॥
ਕਾਇਆ ਕਪੜੁ ਟੁਕੁ ਟੁਕੁ ਹੋਸੀ ਹਿਦੁਸਤਾਨੁ ਸਮਾਲਸੀ ਬੋਲਾ ॥
ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ ॥
ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ ॥੨॥੩॥੫॥

ਦੋਹਰਾ:
ਸ਼੍ਰੀ ਨਾਨਕ ਪੂਰਨ ਪੁਰਖ, ਸਾਹਿਬ ਕੇ ਗੁਨ ਗਾਇ।
ਦੇਹਿ ਇਨ੍ਹਾਂ ਕੀ ਜੀਅ ਜੋ, ਭਿੰਨ ਭਿੰਨ ਹ੍ਵੈ ਜਾਇ[1]† ॥੩੩॥

[1]ਭਾਵ ਮਰ ਜਾਣਗੇ। †ਪਾਠਾਂਤ੍ਰ ਐਉਂ ਬੀ ਹਨ-ਦੇਹਿਂ ਸਜਾਇ ਇਨ ਕਾਜੀਆਂ ਜੋ ਭਿੰਨ ਭਿੰਨ ਹੁਇ ਜਾਇ' ਵਾ 'ਦੇਹਿ' ਇਨਾਯਤਿ ਕਾਜੀਆਂ ਜੋ ਭਿੰਨ ਭਿੰਨ ਹੁਇ ਜਾਇ'।

ਚੌਪਈ:
ਮਾਸੁ ਪੁਰੀ[1] ਇਹ ਥਲ† ਹੁਇ ਜਾਵਹਿ।
ਇਸ ਬਿਧਿ ਮਸਲਾ[1] ਕਰ ਦਿਖਰਾਵਹਿ[2]।

[1]ਇਸ ਪੁਰੀ ਵਿਚ ਮਾਸ ਹੀ ਮਾਸ ਹੋਵੇਗਾ। †ਪਾ:-ਕਾਬਲ

[1]ਵਾਕ। ਅ: ਮਸਅਲਾ=ਪੁੱਛ, ਗੱਲ, ਵਾਕ, ਧਰਮ ਦੀ ਗੱਲ]। [2]ਪੂਰਾ) ਦਿਖਾਵੇਗਾ।

ਜਿਸਨੇ ਸਰਬ ਜਗਤ ਉਪਜਾਯੋ।
ਅਨਿਕ ਪ੍ਰਕਾਸ਼ ਰੰਗ ਦਿਖਰਾਯੋ ॥੩੪॥
ਤਿਸ ਸਾਹਿਬ ਤੇ ਹੁਇ ਪ੍ਰਤਿਕੂਲੇ।
ਬਿਸ਼ਿਯਨ ਮਹਿਂ ਫਸਿ ਸਭਿ ਸੁਧ ਭੂਲੇ।

ਪਿਖਹਿ ਸੁ ਨਜਾਰੋ ਹੋਇ[1] ਤਮਾਸ਼ੋ।
ਸੱਚਾ ਸਾਹਿਬ ਨਜਾਉਂ ਸਚਾ ਸੋ ॥੩੫॥
ਮਸਲੇ ਮੂਜਬ ਕਰਿਹੈ ਸੋਈ।
ਕਾਇਆਂ ਕੱਪੜ ਟੁਕ ਟੁਕ ਹੋਈ।
ਜਸ ਅਘ ਕਿਯ ਤਸ ਹ੍ਵੈ ਦੁਖ ਭਾਰੀ।
ਸ਼੍ਰੋਨਿਤ[1] ਪਸਰਹਿ ਧਰਨਿ ਮਝਾਰੀ ॥੩੬॥

ਦੋਹਰਾ:
ਹਿੰਦੁਸਤਾਨ ਕੋ ਬੋਲ[1] ਜੋ ਆਨ ਸਮਾਲਹਿ ਸੋਇ।
ਪੰਦਰਹਿ ਸੈ ਪੁਨ ਅਠਤਰੇ ਆਵਨ ਤਿਨ ਕੋ ਹੋਇ ॥੩੭॥

ਚੌਪਈ:
ਸੱਤ੍ਰਾਂ ਸੈ ਸਤਾਨਵੇ ਮਾਂਹੀ।
ਸਫਾ ਦੂਰ ਤਿਨ ਕੀ ਹ੍ਵੈ ਜਾਹੀ।
ਦੋ ਸੈ ਬਹੁਰੋ ਬਰਖ ਉਨੀਸੰ।
ਕਰਹਿਂ ਰਾਜ ਹੋਵਹਿ ਅਵਨੀਸ਼ੰ[1] ॥੩੮॥
ਨਰ ਅਵਤਾਰ ਹਮਾਰਾ ਹੋਇ।
ਚੇਲਾ ਤਾਂਹਿ ਖਾਲਸਾ ਜੋਇ।
ਦਸ ਪਤਿਸ਼ਾਹੀ ਕਰਿਹੋਂ ਜਬ ਹੀ।
ਪੀਛੈ ਹੋਇ ਖਾਲਸਾ ਤਬ ਹੀ ॥੩੯॥
ਸਨੈ ਸਨੈ ਸੋ ਲੇਵਹਿ ਛੀਨੰ।
ਤਬ ਤੁਰਕਨ ਹੋਵਹਿ ਬਲ ਹੀਨੰ।
ਕਰਹਿਂ ਪਰਸਪਰ[1] ਮੇਲ ਜਿ ਸੋਊ।
ਬਧੈ ਰਾਜ ਦੁਸ਼ਟਨ ਘਰ ਖੋਊ[1] ॥੪੦॥
ਆਪਸ ਮਹਿਂ ਜੇ ਕਰਹਿਂ ਲਰਾਈ।
ਰਿਸਿ ਬਸਿ ਹੁਇ ਕੈ, ਸੋ ਦੁਖ ਪਾਈਂ।
ਨਾਨਕ ਬਾਣੀ ਸੱਚ ਵਖਾਨਹਿ।
ਪਰਗਟ ਹ੍ਵੈ ਨਰ ਤਬ ਹੀ ਜਾਨਹਿਂ ॥੪੧॥
ਸਰਬ ਖਾਨ[1] ਅਬ ਹੋਇ ਨਿਦਾਨਾ[2]।
ਚਲਹਿ ਤੁਫੰਗ ਕਟਾਰ ਕ੍ਰਿਪਾਨਾ।

[1]ਪ੍ਰਭੂ) ਨਿਆਰਾ ਹੋ ਕੇ ਦੇਖਦਾ ਹੈ।
[1]ਲਹੂ।
[1]ਬੋਲੀ (ਅ) ਰਾਜ।
[1]ਹੋਣਗੇ ਰਾਜੇ (ਮੁਗ਼ਲ)
[1]ਸਿੱਖ) ਆਪਸ ਵਿਚ।
[1]ਦੁਸ਼ਟਾਂ ਦੇ ਘਰ ਨੂੰ ਖੋਹਕੇ।
[1]ਸਾਰੇ ਖਾਨਾਂ ਦਾ। [2]ਅੰਤ।

ਪੁਰਿ[1] ਲੁਟਿ ਜਾਇ ਤ੍ਰਾਸ ਬਹੁ ਹੋਈ। [1]ਭਾਵ ਏਮਨਾਬਾਦ।
ਨਹੀਂ ਸਬੂਤ ਬਚੈ ਅਬ ਕੋਈ' ॥੪੨॥
ਇਹ ਪ੍ਰਸੰਗ ਸਭਿ ਗੁਰੂ ਬਖਾਨਾ।
ਸੁਨਤਿ ਹੁਤੋ ਇਕ ਦਿਜ ਮਤਿਵਾਨਾ।
ਲਖਜੋ ਕਿ ਸੰਤ ਸੰਪੂਰਨ ਕੋਈ।
ਉਚਰਜੋ ਸ਼ਬਦ ਗਜ਼ਬ ਕਾ ਜੋਈ ॥੪੩॥
ਉਰ ਡਰ ਧਰਿ ਕੈ ਸਦਨ ਸਿਧਾਰਾ।
ਆਨਜੋ ਬਹੁ ਪਕਵਾਨ ਅਹਾਰਾ।
ਹੋਇ ਦੀਨ ਪਰਿ ਦੀਨ ਅਗਾਰੀ।
ਹਾਥਿ ਜੋਰਿ ਕੈ ਗਿਰਾ ਉਚਾਰੀ ॥੪੪॥
'ਇਹੁ ਅਹਾਰੁ ਦਿਹੁ ਸੰਤਨ ਖ੍ਵਾਈ।
ਤ੍ਰਿਪਤੈਂ ਸਰਬ ਛੁਧਾ ਮਿਟਿ ਜਾਈ।
ਰਾਵਰ ਸਬਦੁ ਜੁ ਭਾਖਜੋ ਕੂਰਾ[1]। [1]ਕਰੜਾ।
ਲੁਟਨ ਨਗਰ ਖ਼ਾਨਨ ਹਿਤ ਦੂਰਾ[1] ॥੪੫॥ [1]ਖਾਨਾਂ ਦੇ ਦੂਰ ਹੋਣ ਦਾ।
ਸੋ ਨਿਜ ਬਚਨ ਫੇਰਿ ਕਰਿ ਦੀਜੈ[1]। [1]ਮੋੜ ਦਿਓ।
ਮਹਾਪੁਰਖ ਤੁਮ ਕਰੁਨਾ ਕੀਜੈ।
ਚਲਿ ਆਯੋ ਮੈਂ ਸ਼ਰਨਿ ਤੁਮਾਰੀ।
ਅਬ ਹਮਰੀ ਕੀਜੈ ਰਖਵਾਰੀ' ॥੪੬॥
ਸ਼੍ਰੀ ਗੁਰ ਕਹੈਂ 'ਸੁਨਹੁ ਦਿਜ[†] ਐਸੇ। [†]ਪਾ:-ਬਚ।
ਸੰਤ ਬਚਨ ਹੈਂ ਗਜ ਰਦ[1] ਜੈਸੇ। [1]ਹਾਥੀ ਦੇ ਦੰਦ।
ਏਕ ਬਾਰ ਜੇ ਵਹਿਰ ਨਿਕਾਸੇ।
ਪੁਨ ਪ੍ਰਵਿਸ਼ੈ ਨਹਿੰ ਕਰੇ ਪ੍ਰਯਾਸੇ[1] ॥੪੭॥ [1]ਯਤਨ ਕੀਤਿਆਂ।

ਦੋਹਰਾ:

ਖਾਨਨ ਸਭਿ ਕੋ ਅੰਤ ਹ੍ਵੈ, ਬਚੈ ਨ ਇਹ ਥਲ ਕੋਇ।
ਬਖਸ਼ਜੋ ਤੂੰ ਅਬ ਜਾਵਈ, ਮਿਲਜੋ ਦੀਨ ਮਨ ਹੋਇ ॥੪੮॥

ਚੌਪਈ:

ਹੇ ਦਿਜ ! ਲਾਲੋ[1] ਮਿਲਿ ਕੈ, ਦੋਊ। [1]ਲਾਲੋ (ਤੇ ਤੂੰ)।
{ਲਾਲੋ ਨੂੰ ਸ਼ਹਿਰ ਛੱਡਣ ਵਾਸਤੇ ਹੁਕਮ}
ਕਹੈਂ[1] ਜਿ ਬਚਨ ਕਰਹੁ ਅਬ ਸੋਊ। [1]ਕਹਿੰਦੇ ਹਾਂ।

ਨਿਜ ਪਰਵਾਰ ਲੇਹੁ ਸੰਗਾਰੇ।
ਅਪਨੀ ਸਭਿਹੀ ਵਸਤੁ ਸੰਭਾਰੇ ॥੪੯॥
ਚਤਰ ਕੋਸ ਪਰ ਅਬ ਤੁਮ ਜਾਈ।
ਸ਼ੁਸ਼ਕ ਤੜਾਗ[1] ਪਿਖਹੁ ਤਿਹ ਥਾਈਂ।
ਬੈਠੇ ਰਹਿਯੇ ਸਹਿਤ ਕੁਟੰਬਾ।
ਪੁਰਿ ਕੋ ਛੋਰਹੁ ਬਿਨਾ ਬਿਲੰਬਾ[1] ॥੫੦॥
†ਭੋਰ ਹੋਤਿ ਮੁਗ਼ਲਨ ਕੀ ਸੈਨਾ।

[1]ਸੁੱਕਾ ਤਾਲਾਬ।

[1]ਬਿਨਾ ਡੇਰੀ ਦੇ।

†ਜਦ ਗੁਰੂ ਜੀ ਦਾ ਸ਼ਬਦ ਪੜ੍ਹੋ ਤਾਂ ਉਸ ਤੋਂ ਸਮਝ ਸਾਫ ਪੈਂਦੀ ਹੈ ਕਿ ਇਹ ਪੇਸ਼ੀਨ ਗੋਈ (ਭਵਿਖਤ ਵਾਕ) ਹੈ, 'ਟੁਕ ਟੁਕ ਹੋਸੀ' 'ਸੰਭਾਲਸੀ' 'ਉਠਸੀ' ਸਭ ਕ੍ਰਿਯਾ ਭਵਿੱਖਤ ਦੀ ਹੋਣੀ ਦੱਸ ਰਹੀਆਂ ਹਨ, ਫੇਰ ਕਾਬਲੋਂ ਟੁਰੇਗਾ, ਇਹ ਪਤਾ ਪਹਿਲੋਂ ਦੇਂਦੇ ਹਨ। ਸੋ ਇਹ ਸ਼ਬਦ ਦੱਸਦਾ ਹੈ ਕਿ ਬਾਬਰ ਦੇ ਕਾਬਲੋਂ ਟੁਰਨ ਤੋਂ ਪਹਿਲੇ ਦੇ ਏਹ ਵਾਕ ਹਨ। ਤੇ ਕਾਬਲੋਂ ਟੁਰਕੇ ਕੋਈ ਇਕ ਦਿਨ ਵਿਚ ਨਹੀਂ ਅੱਪੜ ਸਕਦਾ। ਤਾਂਤੇ ਏਹ ਵਾਕ ਪਹਿਲੋਂ ਦੇ ਹਨ ਤੇ ਬਾਬਰ ਦੂਏ ਦਿਨ ਨਹੀਂ, ਪਰ ਕੁਛ ਚਿਰ ਮਗਰੋਂ ਏਮਨਾਬਾਦ ਪਹੁੰਚਾ ਹੈ, ਏਮਨਾਬਾਦ ਦਾ ਤਦੋਂ ਨਾਉਂ ਸੈਦ ਪੁਰ ਸੰਡਜਾਲੀ ਯਾ ਸਰਜਾਲੀ ਸੀ। ਤਵਾਰੀਖ ਖਾ: ਵਿਚ ਲਿਖਿਆ ਹੈ ਕਿ ਭਵਿੱਖਤ ਵਾਕ ਸਤਿਗੁਰੂ ਜੀ ਨੇ ੧੫੬੯ ਸੰ: ਬਿ: ਨੂੰ ਉਚਾਰਿਆ ਸੀ ਤੇ ਏਮਨਾਬਾਦ ਦੀ ਕਤਲਾਮ ੧੫੭੮ ਸੰ: ਬਿ: ਵਿਚ ਹੋਈ ਹੈ। ਖੋਜ ਦੀ ਲੋੜ ਹੈ।

ਆਇ ਇਹਾਂ ਲੂਟਹਿ ਸਭਿ ਐਨਾ।
ਸਭਿ ਪਠਾਨ ਕੋ ਪਠਿ ਜਮ ਦ੍ਵਾਰੇ।
ਤਿਯਨ ਬਾਂਧ ਕਰਿ ਲੇਹਿਂ ਸੰਗਾਰੇ' ॥੫੧॥

ਦੋਹਰਾ:
ਸੁਨਿ ਕਰਿ ਲਾਲੋ ਦਿਜ ਦੁਊ, ਸੱਤਜ ਲਖੇ ਸਭਿ ਬੈਨ।
ਦ੍ਰਿੜ ਪ੍ਰਤੀਤ ਹਿਰਦੇ ਕਰੀ, ਗਏ ਤੁਰਤ ਨਿਜ ਐਨ ॥੫੨॥

ਚੌਪਈ:
ਅਪਨੀ ਸਭਿ ਸੰਭਾਰ[1] ਸੰਭਾਰੀ।
ਲੀਨ ਸੰਗ ਭ੍ਰਾਤਾ ਸੁਤ ਨਾਰੀ।
ਵਹਿਰ ਨਗਰ ਤੇ ਨਿਕਸਿ ਬਹੋਰੀ।
ਪਹੁੰਚੇ ਤਿਸੀ ਠੌਰ ਕੋ ਟੋਰੀ[1] ॥੫੩॥
ਸ਼੍ਰੀ ਅੰਗਦ ਜੀ ! ਸੁਨਹੁ ਅਗਾਰੀ।
ਜਸ ਬੀਤੀ ਤਸ ਕਰੌਂ ਉਚਾਰੀ।
ਹੁਤੋ ਪਚਾਸ ਕੋਸ ਪਰ ਡੇਰਾ।
ਦਲ ਬਾਬਰ ਕੇ ਸੰਗ ਘਨੇਰਾ ॥੫੪॥
ਤੁਰਕੀ ਬਲੀ ਤੁਰੰਗ ਬਿਸਾਲਾ।

[1]ਸਮੱਗ੍ਰੀ।

[1]ਭਾਲਕੇ।

ਬਹੁਤ ਦੂਰ ਗਮਨੈਂ ਤਤਕਾਲਾ।
ਤਿਹ ਛਿਨ ਬਾਬਰ ਕੋ ਮਨ ਫੇਰਾ।
-ਏਮਨਵਾਦ ਨਗਰ ਲਿਉਂ ਘੇਰਾ ॥੫੫॥
ਅਕਸਮਾਤ੍ਰ[1] ਅਬ ਪਰਿਹੋਂ ਜਾਈ। [1]ਅਚਾਨਕ।
ਤੂਰਨ ਤਿਨ ਕੋ ਦਿਉਂ ਬਿਚਲਾਈ[1]। [1]ਚਲ ਬਿਚਲ।
ਮਾਨੀ ਆਨ ਨ ਮਾਨਹਿਂ ਮੋਰੀ[1]। [1]ਹੰਕਾਰੀ ਮੇਰੀ ਈਨ ਨਹੀਂ ਮੰਨਦੇ।
ਅਸ ਪਠਾਨ ਹਨਿਹੋਂ ਕਰਿ ਜੋਰੀ[†]- ॥੫੬॥

[†]ਬਾਬਰ ਨੂੰ ਸੈਦ ਪੁਰ ਦੇ ਖਾਨ ਨੇ ਰਸਤ ਪਾਣੀ ਦੇਣੋਂ ਨਾਂਹ ਕੀਤੀ ਸੀ। ਖਾਨ ਨੂੰ ਮੁਲਾਣਿਆਂ ਕਿਹਾ ਸੀ ਕਿ ਅਸੀਂ ਬਾਬਰ ਦੀਆਂ ਤੋਪਾਂ ਤੁਪਕਾਂ ਦੇ ਮੂੰਹ ਮੰਤ੍ਰਾਂ ਜੰਤਰਾਂ ਨਾਲ ਬੰਨ੍ਹ ਦਿਆਂਗੇ, ਮੁਗਲ ਅੰਨ੍ਹੇ ਕਰ ਦਿਆਂਗੇ। ਇਸੇ ਕਰਕੇ ਸਤਿਗੁਰ ਜੀ ਨੇ ਕਿਹਾ ਹੈ:- ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ ॥੪ ॥

ਸਰਬ ਸੈਨ ਕੋ ਆਇਸੁ ਦੀਨੀ।
ਅਸੁ ਪਰ ਪਾਇ ਪਾਖਰੈਂ[1] ਲੀਨੀ। [1]ਕਾਠੀਆਂ।
ਜੋਧਾ ਸਨਧਬੱਧ ਹ੍ਵੈ ਸਭਿਹੀ।
ਲੀਨਿ ਤੁਫੰਗੈਂ ਕਸਿ ਕਸਿ ਤਬ ਹੀ ॥੫੭॥
ਘੋਰਨ ਪਰ ਹ੍ਵੈ ਕੈ ਅਸਵਾਰਾ।
ਕਰੀ ਦੌਰ ਨਹਿਂ ਲਗੀ ਅਵਾਰਾ।
ਮਾਰਗ ਬਿਖੈ ਆਪਗਾ[1] ਜੇਤੀ। [1]ਨਦੀਆਂ।
ਪ੍ਰਭੁ ਰੁਖ ਪਿਖੇ ਸੁਸ਼ਕ ਗਈ ਕੇਤੀ ॥੫੮॥
ਬਡੇ ਬੇਗ ਸੋਂ ਤੁਰੰਗ ਚਲਾਏ।
ਤੂਰਨ ਪਹੁੰਚਿ ਸਰਬ ਬਿਸਮਾਏ।
ਜੋ ਮਾਰਗ ਥੋ ਦੂਰ ਘਨੇਰੀ।
ਕਰਜੋ ਸਮੀਪ ਪ੍ਰਭੂ ਤਿਸ ਬੇਰੀ ॥੫੯॥
ਸਵਾ ਪਹਿਰ ਮਹਿਂ ਪਹੁੰਚੇ ਆਈ।
ਸਰਬ ਨਗਰ ਕੌ ਭੌਰੀ ਪਾਈ[1]। [1]ਘੇਰਾ ਪਾਇਆ।
ਦਿਵਸ ਚੜ੍ਹੇ ਮੰਡਜੋ ਰਣ ਭਾਰੀ।

{ਬਾਬਰ ਦਾ ਹੱਲਾ}

ਛੁਟਤਿ ਤੁਫੰਗ[1] ਮਨਹੁ ਪਿਚਕਾਰੀ ॥੬੦॥ [1]ਬੰਦੂਕਾਂ।
ਸਾਂਗ ਪ੍ਰਹਾਰਹਿਂ ਮੂਠ ਗੁਲਾਲਾ[1]। [1]ਬਰਛੀਆਂ ਮਾਰਦੇ ਹਨ (ਮਾਨੋਂ) ਗੁਲਾਲ ਦੀ ਮੁੱਠ ਸੁੱਟਦੇ ਹਨ।

ਢਾਲੈਂ ਬਨੀ ਮਨਹੁਂ ਡਫ[1] ਮਾਲਾ[2]।

[1]ਕੁਨਾਲੀ ਵਾਂਙੂ ਮੜ੍ਹਿਆ ਹੋਇਆ ਸਾਜ ਜੋ ਪੇਟ ਤੇ ਰਖਕੇ ਦੋ ਪਤਲੀਆਂ ਸੋਟੀਆਂ ਨਾਲ ਵਜਾਉਂਦੇ ਹਨ। [2]ਪੰਗਤੀ।

ਭਕ ਭਕ ਘਾਉ[1] ਸ਼ਬਦ ਤਿਨ ਕੇਰਾ।

[1]ਜ਼ਖਮਾਂ ਦੇ ਫਟਣ ਤੇ ਲਹੂ ਜ਼ੋਰ ਨਾਲ ਚਲਣ ਨਾਲ ਭਕ ਭਕ ਆਵਾਜ਼ ਆਉਂਦੀ ਹੈ।

ਨਿਕਸੀ ਮੀਝ ਅੰਬੀਰੰ ਗੇਰਾ[1] ॥੬੧॥

[1]ਮਾਨੋਂ) ਅੰਬੀਰ ਸੁਟਿਆ ਹੈ।

ਸ਼੍ਰੋਣਕ ਬਸਤ੍ਰ ਰੰਗ ਭਏ ਲਾਲਾ।
ਮਾਨਹੁ ਰੰਗ ਪਤੰਗੀ[1] ਡਾਲਾ।

[1]ਸਵੇਰ ਦੇ ਸੂਰਜ ਦਾ ਲਾਲ ਰੰਗ (ਅ) ਲਾਲ ਚੰਦਨ। ਸੰਸ: ਪਤੁੰਗ=ਲਾਲ ਚੰਦਨ]।

ਕਰ ਮਹਿਂ ਚਮਕ ਰਹੀ ਕਰਵਾਰੈਂ[1]।

[1]ਤਲਵਾਰਾਂ।

ਛੁਟੀ ਮਨਹੁ ਫੂਲਨ[1] ਕੀ ਧਾਰੈਂ ॥੬੨॥

[1]ਫੁਲ ਛੁਟੀ।

'ਮਾਰਿ ਮਾਰਿ', ਮੁਖ ਗਾਵਹਿਂ ਗੀਤਾ।
ਖੇਲਤਿ ਫਾਗ[1] ਮਨਹੁ ਕਰਿ ਪ੍ਰੀਤਾ।

[1]ਹੋਲੀ।

ਭਏ ਨਿਸੰਗ ਬੀਰ ਇਕ ਬੇਰਾ।
ਬਜਜੋ ਸਾਰ ਸੋਂ ਸਾਰ[1] ਘਨੇਰਾ ॥੬੩॥

[1]ਲੋਹੇ ਨਾਲ ਲੋਹਾ।

ਵਹਿਰ ਦੁਰਗ ਤੇ ਨਿਕਸਿ ਪਠਾਨਾ।
ਕੂਦ ਕੁਲਾਂਚਨ[1†] ਹਨਹਿਂ ਕ੍ਰਿਪਾਨਾ।

[1]ਛਾਲਾਂ ਮਾਰਦੇ ਕੁਦ ਕੁਦ ਕੇ। [†]ਪਾ:-ਕੁਚਾਲਨ=ਖੋਟੇ ਤ੍ਰੀਕੇ ਨਾਲ ਯਾ ਖੋਟਿਆਂ ਨੇ।

ਏਕਹਿ ਬਾਰ ਪਏ ਅਰਰਾਈ[1]।

[1]ਲਲਕਾਰ ਕੇ।

ਤੀਰ ਤੁਫੰਗੈਂ ਬਹੁਤ ਚਲਾਈ ॥੬੪॥
ਸ਼੍ਰੀ ਪ੍ਰਭੁ ਬਚ ਤੇ ਫੇਟੀ ਪਰਿਹੀ[1]।

[1]ਫਿੱਕੀ ਪੈ ਗਈ (ਭਾਵ ਕੁਛ ਮਾਰ ਨ ਕੀਤੀ), (ਅ) ਫੇਟੀ ਪੈਣੀ=ਕੰਮ ਵਿਗੜਨਾ। ਮਰ ਵਗ ਗਈ।

ਕੋਇ ਨ ਸ਼ਸਤ੍ਰ ਕਾਜ ਕਛੁ ਕਰਿਹੀ।
ਰਹੇ ਬਹੁਤ ਚਿਰ ਅਟਕ ਅਗਾਰੀ।
ਰਿਸ ਕਰਿ ਬਾਬਰ ਗਿਰਾ ਉਚਾਰੀ ॥੬੫॥
'ਅਹੋ ਮੁਗਲ ! ਲੇ ਧਨ ਮਮ ਪਾਸੂ।
ਨਿਤਪ੍ਰਤਿ ਬਿਲਸਤਿ ਬਹੁਰ ਬਿਲਾਸੂ।
ਜਬਹਿ ਆਵਨੋ ਕਾਜ ਹਮਾਰੈ[1]।

[1]ਜਦ ਮੇਰੇ ਕੰਮ ਆਉਣ ਦਾ ਵੇਲਾ ਹੈ।

ਕਰਿ ਰਾਖੇ ਅਬ ਪ੍ਰਾਨ ਪਿਆਰੇ ! ॥੬੬॥
ਕਬ ਕੇ ਅਟਕੇ ਖਾਨ ਅਗਾਰੀ।
ਕਰੋ ਫਤੇ, ਕਜੋਂ ਨ ਇਨ ਕੋ ਮਾਰੀ।'
ਅਸ ਕਹਿ ਭੈਰੋਂ[1†] ਢੋਲ ਬਜਾਏ।

[1]ਭਿਆਨਕ। [†]ਪਾ:-ਭੇਰੇ।

ਬਹੁਤ ਦਮਾਮੇ[1] ਡੰਕ ਲਗਾਏ ॥੬੭॥

[1]ਧੌਂਸਿਆਂ ਤੇ।

ਹੇਲਾ ਕਰਯੋ ਪਰੇ ਇਕ ਬੇਰਾ।
ਮਚਯੋ ਤਬੈ ਘਮਸਾਨ ਘਨੇਰਾ।
ਠਹਾਠਹੀ ਚਲਿ ਰਹੀ ਤੁਫੰਗਾਂ।
ਕਿਤਿਕ ਪਰੋਏ ਬਰਛਨ ਸੰਗਾ ॥੬੮॥
ਖਚਾ ਖਚੀ ਕੀਨੀ ਤਲਵਾਰਨ।
ਧੜ ਤੇ ਸਿਰ ਕਿਯ ਜੁਦੇ ਉਤਾਰਨ।
ਮੋਢਨ ਤੇ ਬਾਹੈਂ ਕਟਿ ਡਾਰੀ।
ਲੋਥੈਂ ਬਿਥਰੀ ਧਰਾ ਮਝਾਰੀ ॥੬੯॥
ਮੁਗ਼ਲ ਗਏ ਕੈਸੇ ਇਕ ਬੇਰਾ।
ਜਾਇ ਬਾਸ ਜਸ ਦੇਖਿ ਬਟੇਰਾ।
ਠਾਂਢੇ ਕਟੇ ਥਾਉਂ ਨਹਿਂ ਛੋਰੀ[1]। [1]ਖੜੇ ਹੋਏ (ਸੂਰਮੇ) ਕੱਟੇ ਗਏ ਪਰ ਥਾਂ ਨਹੀਂ ਛੱਡੀ।
ਕਾਇਰ ਭਗੇ ਲਾਜ ਕੁਲ ਤੋਰੀ ॥੭੦॥
ਮੁਗ਼ਲਨ ਦਨ ਜਨੁ ਘਟਾ ਘਮੰਡੀ[1]। [1]ਘਟਾ ਉਮਡਕੇ ਆਈ ਹੈ।
ਤਰਵਾਰੈਂ ਸਮ ਬਿੱਜੁ ਪ੍ਰਚੰਡੀ[1]। [1]ਬਿਜਲੀ ਵਤ ਪ੍ਰਕਾਸ਼ਮਾਨ।
ਬਜਹਿਂ ਦਮਾਮੇ ਜਸ ਘਨਘੋਰੀ।
ਗੁਲਕਾਂ ਬਰਖ ਰਹੀ ਬਹੁ ਓਰੀ[1] ॥੭੧॥ [1]ਸਾਰੀ ਪਾਸੀਂ।
ਕ੍ਰਿੱਖਿ ਪਾਕ ਸਮ[1] ਖਾਨ ਅਗਾਰੀ। [1]ਪੱਕੀ ਖੇਤੀ ਵਤ।
ਨਾਸ਼ ਕੀਨਿ ਸਗਰੀ ਇਕ ਬਾਰੀ।
ਤਛਾ ਮੁੱਛ[1] ਤਰਵਾਰਨ ਕਰਿ ਕੈ। [1]ਕਟਾ ਵਢ।
ਲੂਟਨ ਲਗੇ ਨਗਰ ਮਹਿਂ ਬਰਿ ਕੈ ॥੭੨॥
ਦਰਬ, ਤੁਰੰਗ ਲਿਯੇ ਸਭਿ ਜਾਈ।
ਖਾਨਨ ਸਦਨ ਬਰੇ ਪੁਨ ਧਾਈ।
ਸੁੰਦਰ ਅੰਗਨਾ ਤਬ ਗਹਿ ਲੀਨੀ।
ਭੂਖਨ ਪਟ ਯੁਤ ਬੈਸ ਨਵੀਨੀ ॥੭੩॥
ਦੋਹਰਾ:
ਸਰਬ ਪਠਾਨਨ ਮਾਰਿ ਕੈ, ਲੂਟਯੋ ਨਗਰ ਬਨਾਇ।
ਬਹੁਤ ਕੈਦ ਮਹਿਂ ਕਰਿ ਲਿਯੇ, 'ਹਾਇ ਹਾਇ' ਬਿਲਲਾਇ ॥੭੪॥
ਚੌਪਈ:
ਸ਼੍ਰੀ ਗੁਰ ਨੈ ਜੋ ਸਬਦ ਉਚਾਰਾ।

ਬਹੁ ਖਾਨਨ ਪਰ ਕੀਨੀ ਮਾਰਾ।
ਤਿਨ ਕੇ ਪੀਰ ਫਕੀਰ ਜਿ ਸਭਿ ਹੀ।
ਗਏ ਦਬਕ ਨਹਿਂ ਉਕਸੇ ਤਬ ਹੀ
॥੨੫॥
ਐਸੋ ਕੌਨ ਸ਼ਕਤਿ ਧਰਿ ਭਾਰੀ।
ਜੋ ਗੁਰ ਬਚ ਕੇ ਟਿਕਹਿ ਅਗਾਰੀ।
ਜੇ ਮਿਲਿ ਕੋਟਕਿ ਹੋਹਿਂ ਟਿਨਾਨੇ।
ਕਿਉਂ ਸੂਰਜ ਕੀ ਪਾਇਂ ਸਮਾਨੇ[1] ॥੨੬॥ [1]ਬਰਾਬਰੀ।
ਫਤੇ ਪਾਇ ਪੁਰਿ ਲੂਟਿ ਘਨੇਰਾ।
ਜਾਇ ਕੋਸ ਦ੍ਵੈ ਕੀਨੋ ਡੇਰਾ।
ਹਰਖਜੋ ਬਾਬਤ ਜੀਤ ਲਰਾਈ।
ਪੁਨ ਫੇਰੀ ਸਭਿ ਥਾਨ ਦੁਹਾਈ ॥੨੭॥
ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉੱਤਰਾਰ੍ਧੇ 'ਬਾਬਰ ਕੋ ਜੁੱਧ ਪ੍ਰਸੰਗ' ਬਰਨਨੰ ਨਾਮ ਸਤਾਈਸਮੋਂ ਅਧਯਾਯ ॥੨੭॥

## ੨੮. [ਸਤਿਗੁਰ ਮੰਗਲ। ਗੁਰੂ ਜੀ ਨੇ ਕੈਦੀ ਛੁਡਾਏ ਬਾਬਰ ਤੋਂ]

੨੭<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੨੯



ਦੋਹਰਾ:

ਦ੍ਰਿੜ ਹਿਰਦੇ ਅੱਗਜਾਨ ਜੋ, ਬਹੁ ਬਿਧਿ ਜਗਤ ਬਨਾਉ।
ਗਜਾਨ ਭਏ ਤੇ ਨਸ਼ਟ ਹ੍ਵੈ; ਚਹਿਤਿ ਜਿ, ਸਤਿਗੁਰ ਧਜਾਉ ॥੧॥

ਅਰਥ:

ਹਿਰਦੇ ਵਿਚ ਦ੍ਰਿੜ ਅੱਗਜਾਨ (ਦੇ ਕਾਰਨ) ਜੋ ਜਗਤ ਦੀ ਬਹੁਤ ਪ੍ਰਕਾਰ ਦੀ ਬਨਾਵਟ (ਬਣੀ ਦਿਸ ਰਹੀ ਹੈ ਉਹ) ਗਜਾਨ ਹੋਣ ਤੇ ਨਾਸ਼ ਹੁੰਦੀ ਹੈ, (ਹੇ ਮਨ) ਜੇ (ਤੂੰ ਇਸ ਗਜਾਨ ਦੀ ਪ੍ਰਾਪਤੀ) ਚਾਹੁੰਦਾ ਹੈਂ ਤਾਂ ਸਤਿਗੁਰੂ ਜੀ ਦੀ ਆਰਾਧਨਾ ਕਰ। ਭਾਵ ਸਤਿਗੁਰੂ ਜੀ ਧਿਆਉਣ ਨਾਲ ਗਿਆਨ ਦੀ ਪ੍ਰਾਪਤੀ ਹੁੰਦੀ ਹੈ।

ਸ੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਸ਼੍ਰੀ ਅੰਗਦ ! ਸੁਨਿ ਕਥਾ ਅਗਾਰੇ।
ਸੈਨ ਦੇਖਿ ਸੇ ਸੰਤ ਸਿਧਾਰੇ[1]। — [1]ਓਹ ਸੰਤ (ਤਾਂ) ਚਲੇ ਗਏ।
ਸ਼੍ਰੀ ਗੁਰ ਬੈਸਿ ਰਹੇ ਤਿਹ ਥਾਨਾ।
ਇਕ ਮੈਂ ਸੰਗ ਦੁਤਿਯ ਮਰਦਾਨਾ ॥੨॥
ਤਿਹ ਛਿਨ ਏਕ ਮੁਗਲ ਚਲਿ ਆਯੋ।
ਹਮਹਿਂ ਦੇਖਿ ਨਿਜ ਦਾਸ ਬੁਲਾਯੋ।
ਤਿਹ ਸੋਂ ਕਹਿਨ ਲਗਜੋ ਬਚ ਐਸੇ।
'ਇਹ ਮਾਨਵ ਤੀਨੋਂ ਜੇ ਬੈਸੇ ॥੩॥
ਸਿਰ ਬੋਝੇ ਧਰਿ[1] ਕਰਹੁ ਨ ਦੇਰੇ। — [1]ਰਖੋ।
ਗਹਿ ਲੇ ਚਲਿਯੇ ਇਨ ਕੋ ਡੇਰੇ।'

{ਬਾਲੇ ਮਰਦਾਨੇ ਸਮੇਤ ਗ੍ਰਿਫਤਾਰ}

ਤਿਨ ਉਠਾਇ[1] ਕਰਿ ਲੀਨ ਅਗਾਰੀ। — [1]ਉਠਾਕੇ (ਸਾਨੂੰ)।
ਧਰੇ ਸੀਸ ਪਰ ਭਾਰ ਜਿ ਭਾਰੀ ॥੪॥
ਮਰਦਾਨੇ ਕੋ ਅਸੁ[1] ਪਕਰਾਵਾ। — [1]ਘੋੜਾ।
ਮੈਂ ਇਕ ਬੋਝਾ ਸੀਸ ਉਠਾਵਾ।
ਸ਼੍ਰੀ ਪ੍ਰਭੁ ਕੋ ਸਿਰ ਧਰਨੇ ਲਾਗੇ।
ਮਹਿਮਾ ਲਖਹਿਂ ਨ ਮੂੜ ਕੁਭਾਗੇ ॥੫॥

ਦੋਹਰਾ:

ਏਕ ਹਾਥ ਊਚੀ ਰਹੀ, ਊਪਰ ਸੀਸ ਟਿਕੀ ਨ।
ਚਲੇ ਸੰਗ ਸਹਿਜੇ ਪ੍ਰਭੁ, ਜਹਿਂ ਡੇਰਾ ਤਿਹ ਕੀਨ ॥੬॥

ਚੌਪਈ:

ਜਬ ਹੀ ਗਮਨੇ ਪੰਥ ਮਝਾਰੀ।
ਹਮ ਦੋਨੋਂ ਚਲਿ ਜਾਹਿਂ ਪਿਛਾਰੀ।
ਬੋਲੇ ਬਚਨ 'ਸੁਨਹੁ ਮਰਦਾਨਾ!
ਅਬਹਿ ਰਬਾਬ ਬਜਾਉ ਸੁਹਾਨਾ[1]' ॥੭॥ [1]ਸੁਹਣਾਂ।
[1] 'ਪ੍ਰਭੁ ਜੀ! ਕਿਸ ਬਿਧਿ ਤਾਰ ਬਜਾਵਊਂ। [1]ਮਰਦਾਨਾ ਬੋਲਿਆ।
ਹਾਥ ਬਿਖੈ ਪਕਰੇ ਅਸੁ ਲਜਾਵਊਂ।
ਅਤਿ ਚੰਚਲ ਕੂਦਤਿ ਸੋ ਆਵਤਿ।
ਮਹਾਂਬਲੀ ਕਰਿ ਜੋਰ ਥਮ੍ਹਾਵਤਿ[1] ॥੮॥ [1]ਸੰਭਾਲਿਆ ਹੋਯਾ ਹੈ।
ਜੇ ਛੁਟਿ ਜਾਇ ਧਾਇ ਕਿਤ ਜਾਈ[1]। [1]ਕਿਤੇ ਦੌੜ ਜਾਵੇਗਾ।
ਮੁਗ਼ਲ ਮਾਰਿ ਹੈ ਮੇਰੇ ਤਾਈਂ।'
[1] 'ਵਾਹਿਗੁਰੂ ਮੁਖਿ ਨਾਮ ਉਚਾਰੀ। [1]ਗੁਰੂ ਜੀ ਬੋਲੇ।
ਛੋਡਹੁ ਬਾਜ[੮] ਸੁ ਆਇ ਪਿਛਾਰੀ' ॥੯॥
ਸੁਨਿ ਰਜਾਇ ਕੋ ਛੋਰਜੋ ਬਾਜਾ[1]। [1]ਘੋੜਾ।
ਲਗਜੋ ਬਜਾਵਨ ਆਨੋ ਬਾਜਾ[1]। [1]ਰਬਾਬ।
ਤਿਂਹ ਛਿਨ ਸ਼੍ਰੀ ਪ੍ਰਭੁ ਊਚ ਉਚਾਰੀ।
ਕੀਨੋ ਸ਼ਬਦ ਸੁ ਰਾਗ ਮਝਾਰੀ ॥੧੦॥

{ਖੁਰਾਸਾਨ ਖਸਮਾਨਾ ਕੀਆ}

ਸ੍ਰੀ ਮੁਖਵਾਕ ॥
ਆਸਾ ਮਹਲਾ ੧ ॥
ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ ॥
ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ ॥
ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ ॥੧॥
ਕਰਤਾ ਤੂੰ ਸਭਨਾ ਕਾ ਸੋਈ ॥
ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ ॥੧॥ ਰਹਾਉ ॥
ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ ॥
ਰਤਨ ਵਿਗਾੜਿ ਵਿਗੋਏ ਕੁਤੰੀ ਮੁਇਆ ਸਾਰ ਨ ਕਾਈ ॥
ਆਪੇ ਜੋੜਿ ਵਿਛੋੜੇ ਆਪੇ ਵੇਖੁ ਤੇਰੀ ਵਡਿਆਈ ॥੨॥
ਜੇ ਕੋ ਨਾਉ ਧਰਾਏ ਵਡਾ ਸਾਦ ਕਰੇ ਮਨਿ ਭਾਣੇ ॥

ਖਸਮੈ ਨਦਰੀ ਕੀੜਾ ਆਵੈ ਜੇਤੇ ਚੁਗੈ ਦਾਮੇ ॥
ਮਰਿ ਮਰਿ ਜੀਵੈ ਤਾ ਕਿਛੁ ਪਾਏ ਨਾਨਕ ਨਾਮੁ ਵਖਾਣੇ ॥੩॥੫॥੩੯॥ †

†ਇਸ ਸ਼ਬਦ ਵਿਚ ਸਤਿਗੁਰ ਜੀ ਦਾ ਬਾਬਰ ਪ੍ਰਤੀ ਇਹ ਉਲਾਂਭਾ ਹੈ ਕਿ ਫੌਜ ਫੌਜ ਨਾਲ ਲੜੇ, ਫੌਜ ਬੇਹਥਿਆਰ ਸ਼ਹਿਰ ਵਾਸੀਆਂ ਤੇ ਹਮਲਾ ਕਿਉਂ ਕਰੇ। ਅੱਜ ਕਲ ਕੌਮਾਂਤ੍ਰੀ ਕਾਨੂੰਨ ਬੀ ਇਸੇ ਪ੍ਰਕਾਰ ਦੇ ਹਨ ਕਿ ਬੇਹਥਿਆਰ ਸ਼ਹਿਰੀ ਵਸੋਂ ਦੀ ਕਤਲਾਮ ਫੌਜੀਆਂ ਹਥੋਂ ਵਿਹਤ ਨਹੀਂ।

ਚੌਪਈ:

ਇਸ ਬਿਧਿ ਗਾਵਤਿ ਮਾਰਗ ਜਾਂਹੀ।
ਸਦਾ ਏਕ ਰਸ ਆਨੰਦ ਮਾਂਹੀ।
ਲੋਕ ਬਿਲੋਕਤਿ ਬਹੁ ਬਿਸਮਾਏ।
'ਇਹੁ ਅਚਰਜ ਕਛੁ ਲਖ੍ਯੋ ਨ ਜਾਏ ॥੧੧॥
ਸਿਰ ਤੇ ਕਰ[1] ਊਚੋ ਹੈ ਭਾਰਾ[2]।
ਬਹੁਰੋ ਚਲਿਓ ਜਾਹਿ ਸੰਗਾਰਾ।
ਦੂਸਰ ਕੇ ਹੈ ਤੁਰੰਗ ਪਿਛਾਰੀ।
ਚਲ੍ਯੋ ਜਾਤ ਬਿਨ ਗਹੇ ਮੁਹਾਰੀ[1]' ॥੧੨॥
ਕੇਤਿਕ ਕਹੈਂ 'ਸੰਤ ਇਹੁ ਕੋਈ।
ਕਿਧੋਂ ਖੁਦਾਇ ਆਪ ਹੀ ਹੋਈ।
ਅਤਿ ਸਮਰਥ ਅਜ਼ਮਤ ਮਹਿਂ ਭਾਰੀ।
ਐਸੋ ਕਬ ਨਹਿਂ ਪਿਖਾ ਅਗਾਰੀ' ॥੧੩॥
ਹਾਥ ਬੰਦਿ ਕੈ ਬੰਦਨ ਕਰਿਹੀ।
ਚਰਨ ਕਮਲ ਮਹਿਂ ਸ਼ਰਧਾ ਧਰਿਹੀ।
ਇਸ ਪ੍ਰਕਾਰ ਪਹੁਂਚ੍ਯੋ ਜਬ ਡੇਰੇ।
ਆਵਤਿ ਮੁਗ਼ਲ ਤਿਸੀ[1] ਨੈ ਹੇਰੇ ॥੧੪॥

[1]ਹੱਥ (ਭਰ)। [2]ਬੋਝਾ।
[1]ਵਾਂਗ।
[1]ਆਂਵਦਿਆਂ, ਤਿਸ ਮੁਗ਼ਲ ਨੇ (ਜਿਸ ਨੇ ਸਾਡੇ ਪਕੜਨ ਦਾ ਹੁਕਮ ਦਿੱਤਾ ਸੀ)।

ਇਸ ਬਿਧਿ ਅਚਰਜ ਲਖ੍ਯੋ ਤਮਾਸ਼ਾ।
ਗਯੋ ਦੌਰਿ ਬਾਬਰ ਕੇ ਪਾਸਾ।
ਨਿਕਟਿ ਬੈਠਿ ਕੈ ਗਿਰਾ ਉਚਾਰੀ।
'ਇਕ ਦ੍ਰਵੇਸ਼ ਹੈ ਬੰਦ ਮਝਾਰੀ ॥੧੫॥

ਦੋਹਰਾ:

ਅਚਰਜ ਸਭਿ ਅਵਲੋਕਿਓ, ਅਤਿ ਅਜ਼ਮਤਿ ਮਹਿਂ ਪੂਰ।
ਬੋਝ ਦਿਯੋ ਸਿਰ ਤਾਂਹਿ ਕੇ, ਰਹ੍ਯੋ ਏਕ ਕਰ ਦੂਰ[1] ॥੧੬॥

[1]ਇਕ ਹਥ ਦੂਰ ਭਾਵ ਉੱਚਾ।

ਚੌਪਈ:

ਏਕ ਡੂਮ ਹੈ ਜਾਂ ਕੇ ਸੰਗਾ।
ਤਿਹਂ ਪੀਛੈ ਚਲਿ ਜਾਹਿ ਤੁਰੰਗਾ।
ਕਰਤਿ ਬੰਦਗੀ ਤਹਾਂ ਖ਼ੁਦਾਇ।
ਆਪ ਬਿਲੋਕਹੁ ਚਲਿ ਤਹਿਂ ਥਾਇਂ
॥੧੭॥
ਇਹੁ ਸੁਨਿ ਬਾਬਰ ਬਚਨ ਬਖਾਨਤਿ।
'ਪੂਰਬ ਜੇ ਮੈਂ ਇਸ ਬਿਧਿ ਜਾਨਤਿ।
ਇਸ ਪੁਰਿ ਕੋ ਨਹਿਂ ਮਾਰਤਿ ਧਾਈ।
ਜਿਸ ਮਹਿਂ ਅਸ ਦਰਵੇਸ਼ ਰਹਾਈ'
॥੧੮॥
ਆਵਨ ਕੋ ਤਯਾਰ ਭਾ ਸੋਈ।
ਗੁਰੂ ਕਥਾ ਸੁਨੀਏ ਜਸੋਂ ਹੋਈ।
ਦਲ ਮਹਿਂ ਬਹੁਤ ਬੰਦ ਨਰ ਨਾਰੀ।
ਬਿਰਲਾਪਤਿ ਪ੍ਰਾਪਤਿ ਦੁਖ ਭਾਰੀ
॥੧੯॥
ਸਰਬ ਜਾਤਿ[1] ਦਿਜਣੀ ਹਿੰਦੁਵਾਣੀ। [1]ਸਾਰੀਆਂ ਜਾਤੀਆਂ ਦੀਆਂ।
ਅਹੈਂ ਤੁਰਕਣੀ ਆਦਿ ਪਠਾਣੀ।
ਸਭਿ ਕੇ ਚਾਕੀ[1] ਧਰੀ ਅਗਾਰੀ। [1]ਚੱਕੀ।
'ਦਾਨਾ ਦਰਿਯੇ[1] ਬਿਨਾ ਅਵਾਰੀ' ॥੨੦॥ [1]ਦਾਣਾ ਦਲੋ।
ਸ਼੍ਰੀ ਨਾਨਕ ਜਬ ਡੇਰੇ ਆਏ।
ਸਿਰ ਪੁਰ ਤੇ ਬੋਝੇ ਉਤਰਾਏ।
ਬੈਠਾਰੇ ਨਿਜ ਬੰਦ ਮਝਾਰੀ।
ਦ੍ਵੈ ਚਾਕੀ ਤਬ ਆਨੀ ਭਾਰੀ ॥੨੧॥
ਆਗੇ ਮੇਰੇ ਅਰ ਮਰਦਾਨੇ।
{ਜੇਲ੍ਹ ਵਿੱਚ ਚੱਕੀ ਪੀਸਣ ਦਾ ਪ੍ਰਸੰਗ}
ਧਰੀ ਏਕ ਦੀਨੇ ਬਹੁ ਦਾਨੇ।
ਇਕ ਸ਼੍ਰੀ ਗੁਰੂ ਅਗਾਰੀ ਧਰਿ ਕੈ।
ਕਹਜੋ 'ਦਰਹੁ ਦਾਨਾ ਦ੍ਰੁਤ ਕਰਿਕੈ ॥੨੨॥
ਹਮ ਮਿਲਿ ਦਰਨ ਲਗੇ ਦ੍ਰੁਤ ਦਾਨਾ।
ਜਿਉਂ ਨਰ ਨਾਰਿ ਕਰਤਿ ਤਿਹਂ ਥਾਨਾ।
ਸ਼੍ਰੀ ਗੁਰ ਚਾਕੀ ਹਾਥ ਨ ਲਾਵਹਿਂ।
ਨਿਜ ਕਰ ਸੋਂ ਦਾਨਾ ਮਧ ਪਾਵਹਿਂ

॥੨੩॥
ਸ਼ੀਘਰ ਫਿਰੈ ਆਪ ਹੀ ਸੋਈ।
ਬਿਸਮ ਬਿਲੋਕਹਿਂ ਤਹਿਂ ਸਭਿ ਕੋਈ।
ਇਤਨੇ ਮਹਿਂ ਬਾਬਰ ਚਲਿ ਆਯੋ।
{ਬਾਬਰ}
ਚਰਨ ਕਮਲ ਪਰ ਸੀਸ ਨਿਵਾਯੋ ॥੨੪॥
ਦੋਹਰਾ:
ਸ਼੍ਰੀ ਨਾਨਕ ਅਵਲੋਕਿ ਕੈ, ਬੋਲੇ ਸ਼ਬਦ ਉਠਾਇ।
ਸਭਿ ਲੋਕਨ ਕੀ ਜਸ ਦਸ਼ਾ, ਤਸ ਤਬਿ ਦੀਨਿ ਸੁਨਾਇ ॥੨੫॥

ਸ੍ਰੀ ਮੁਖਵਾਕ ॥
ਰਾਗੁ ਆਸਾ ਮਹਲਾ ੧ ਅਸਟਪਦੀਆ ਘਰੁ ੩
ੴ ਸਤਿਗੁਰ ਪ੍ਰਸਾਦਿ ॥
ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ ॥
ਸੇ ਸਿਰ ਕਾਤੀ ਮੁੰਨੀਅਨ੍ਹਿ ਗਲ ਵਿਚਿ ਆਵੈ ਧੂੜਿ ॥
ਮਹਲਾ ਅੰਦਰਿ ਹੋਦੀਆ ਹੁਣਿ ਬਹਣਿ ਨ ਮਿਲਨ੍ਹਿ ਹਦੂਰਿ ॥੧॥
ਆਦੇਸੁ ਬਾਬਾ ਆਦੇਸੁ ॥
ਆਦਿ ਪੁਰਖ ਤੇਰਾ ਅੰਤੁ ਨ ਪਾਇਆ ਕਰਿ ਕਰਿ ਦੇਖਹਿ ਵੇਸ ॥੧॥ ਰਹਾਉ ॥
ਜਦਹੁ ਸੀਆ ਵੀਆਹੀਆ ਲਾੜੇ ਸੋਹਨਿ ਪਾਸਿ ॥
ਹੀਡੋਲੀ ਚੜਿ ਆਈਆ ਦੰਦ ਖੰਡ ਕੀਤੇ ਰਾਸਿ ॥
ਉਪਰਹੁ ਪਾਣੀ ਵਾਰੀਐ ਝਲੇ ਝਿਮਕਨਿ ਪਾਸਿ ॥੨॥
ਇਕੁ ਲਖੁ ਲਹਨ੍ਹਿ ਬਹਿਠੀਆ ਲਖੁ ਲਹਨ੍ਹਿ ਖੜੀਆ ॥
ਗਰੀ ਛੁਹਾਰੇ ਖਾਂਦੀਆ ਮਾਣਨ੍ਹਿ ਸੇਜੜੀਆ ॥
ਤਿਨ੍ਹ ਗਲਿ ਸਿਲਕਾ ਪਾਈਆ ਤੁਟਨ੍ਹਿ ਮੋਤਸਰੀਆ ॥੩॥
ਧਨੁ ਜੋਬਨੁ ਦੁਇ ਵੈਰੀ ਹੋਏ ਜਿਨ੍ਹੀ ਰਖੇ ਰੰਗੁ ਲਾਇ ॥
ਦੂਤਾ ਨੋ ਫੁਰਮਾਇਆ ਲੈ ਚਲੇ ਪਤਿ ਗਵਾਇ ॥
ਜੇ ਤਿਸੁ ਭਾਵੈ ਦੇ ਵਡਿਆਈ ਜੇ ਭਾਵੈ ਦੇਇ ਸਜਾਇ ॥੪॥
ਅਗੋ ਦੇ ਜੇ ਚੇਤੀਐ ਤਾਂ ਕਾਇਤੁ ਮਿਲੈ ਸਜਾਇ ॥
ਸਾਹਾਂ ਸੁਰਤਿ ਗਵਾਈਆ ਰੰਗਿ ਤਮਾਸੈ ਚਾਇ ॥
ਬਾਬਰਵਾਣੀ ਫਿਰਿ ਗਈ ਕੁਇਰੁ ਨ ਰੋਟੀ ਖਾਇ ॥੫॥
ਇਕਨਾ ਵਖਤ ਖੁਆਈਅਹਿ ਇਕਨ੍ਹਾ ਪੂਜਾ ਜਾਇ ॥
ਚਉਕੇ ਵਿਣੁ ਹਿੰਦਵਾਣੀਆ ਕਿਉ ਟਿਕੇ ਕਢਹਿ ਨਾਇ ॥
ਰਾਮੁ ਨ ਕਬਹੂ ਚੇਤਿਓ ਹੁਣਿ ਕਹਣਿ ਨ ਮਿਲੈ ਖੁਦਾਇ ॥੬॥
ਇਕਿ ਘਰਿ ਆਵਹਿ ਆਪਣੈ ਇਕਿ ਮਿਲਿ ਮਿਲਿ ਪੁਛਹਿ ਸੁਖ ॥
ਇਕਨ੍ਹਾ ਏਹੋ ਲਿਖਿਆ ਬਹਿ ਬਹਿ ਰੋਵਹਿ ਦੁਖ ॥

ਜੋ ਤਿਸੁ ਭਾਵੈ ਸੋ ਥੀਐ ਨਾਨਕ ਕਿਆ ਮਾਨੁਖ ॥੨॥੧੧॥

ਚੌਪਈ:

ਸੁਨਿ ਕਰਿ ਬਾਬਰ ਖਰਾ ਅਗਾਰੀ।
ਹਾਥ ਬੰਦਿ ਕੈ ਗਿਰਾ ਉਚਾਰੀ।
'ਅਰਥ ਸਮੇਤ ਸੁਨਾਵਹੁ ਮੋਹੀ।
ਰਾਵਰ ਕਹਿਨ ਕਾਹਿ ਪਰ ਹੋਹੀ' ॥੨੬॥
[1] 'ਸੁਨਿ ਬਾਬਾਰ ! ਇਹੁ ਹਤੇ[2] ਪਠਾਨਾਂ। — [1]ਗੁਰੂ ਜੀ ਬੋਲੇ। [2]ਮਾਰੇ ਹਨ (ਤੈਨੇ)।
ਲੂਟਜੋ ਸਗਰੋ ਨਗਰ ਮਹਾਨਾ।
ਸਭਿਹਿਨਿ ਕੀ ਨਾਰੀ ਗਹਿ ਲੀਨੀ।
ਦਲ ਮਹਿਂ ਆਨਿ ਕੈਦ ਕਰਿ ਦੀਨੀ ॥੨੭॥
ਕਸ਼ਟ ਸਮਾਂ ਅਬ ਤਿਨ ਪਰ ਆਯੋ।
ਦੇਖਿ ਦਸ਼ਾ ਅਸ ਸ਼ਬਦ ਅਲਾਯੋ।
ਜਿਨ ਕੈ ਸਿਰ ਪਰ ਪਾਟੀ ਸੋਹੈਂ[1]। — [1]ਪੱਟੀਆਂ ਸੋਭਦੀਆਂ ਸਨ।
ਮਾਂਗ[1] ਸੰਧੂਰ ਪਾਇ ਮਨ ਮੋਹੈਂ ॥੨੮॥ — [1]ਚੀਰਨੀ।
ਸੋਹਤਿ ਸਿਰ ਹਿਤ ਭੂਖਨ ਰੂਰਨ[1] ! — [1]ਸੁੰਦਰ ਗਹਣਿਆਂ ਦੇ ਕਾਰਨ।
ਸੰਗ ਕਤਰਨੀ ਕਤਰਹਿਂ[1] ਤੂਰਨ। — [1]ਕੈਂਚੀ ਨਾਲ ਕਤਰਦੇ ਹਨ (ਮੇਢੀਆਂ)।
ਪਾਇ ਬਦਨ ਮਹਿਂ ਭਸਮ ਬਹੋਰੀ।
ਕਹੈਂ -ਬਤਾਵਹੁ ਮਾਯਾ ਔਰੀ- ॥੨੯॥
ਜਿਹ ਮੁਖ ਨਾਨਾ ਬਿੰਜਨ[1] ਖਾਯੋ। — [1]ਭੋਜਨ।
ਸ਼੍ਰੀ ਕਰਤਾਰ ਨ ਨਾਮ ਅਲਾਯੋ।
ਤਿਹ ਮੁਖ ਵਿਸ਼ਟਾ ਬਾਂਧਹਿ ਸੋਊ[1]। — [1]ਸੋ (ਮੁਗਲ)।
ਕਹੈਂ -ਦੇਹੁ ਧਨ ਗਾਂਡਜੋ ਜੋਊ- ॥੩੦॥
ਮੰਦਿਰ ਸੁੰਦਰ ਮਹਿਂ ਦਿਨ ਰੈਨਾ।
ਰਹਿਤਿ ਸਦਾ ਸੰਤ ਪਿਖਹਿਂ ਨ ਨੈਨਾ।
ਬੈਸਨ ਮਿਲੈ ਨ ਸੋ ਅਬ ਪਾਸੀ[1]। — [1]ਤਿਨ੍ਹਾਂ (ਇਸਤ੍ਰੀਆਂ ਨੂੰ) ਹੁਣ (ਮੰਦਰਾਂ ਦੇ) ਨੇੜੇ ਭੀ ਬੈਠਣਾ ਨਹੀਂ ਮਿਲਦਾ।
ਐਸੋ ਪ੍ਰਾਪਤਿ ਭਾ ਦੁਖ ਰਾਸੀ ॥੩੧॥
ਵਾਹਿਗੁਰੂ ਜੋ ਕਰਨੇਹਾਰਾ।
ਤਿਸ ਕੋ ਬੰਦਨ ਬਾਰੰਬਾਰਾ।
ਸਭਿ ਕੀ ਆਦਿ ਪੁਰਖੁ ਅਬਿਨਾਸ਼ੀ।
ਕਿਸ ਬਿਧਿ ਅੰਤ ਨ ਪਾਇਆ ਜਾਸੀ

॥ ੩੨ ॥

ਕਰਿ ਕਰਿ ਵੇਖਹਿ ਚੋਜ ਘਨੇਰੇ।
ਜਿਉਂ ਚਾਹਤਿ ਤਿਉਂ ਕਰਿ[1] ਬਿਨ ਦੇਰੇ।
ਜਬ ਇਨ ਅੰਗਨਾ ਭਏ ਬਿਆਹ।
ਸੋਹਿਤਿ ਭਰਤਾ ਬੈਠੇ ਪਾਹ ॥ ੩੩ ॥

[1]ਕਰਦਾ ਹੈ (ਪ੍ਰਭੂ)।

ਹਿੰਡੋਲਨ[1] ਪਰ ਚੜ੍ਹਿ ਕਰਿ ਆਈ।
ਪ੍ਰਿਥਮ ਬਦਨ ਮਹਿਂ ਪਾਇ ਮਿਠਾਈ।
ਵਾਰੈ ਵਾਰ ਵਾਰਿ[1] ਵਰ ਵਾਰੀ[2]।
ਪੀਵਹਿਂ, ਹੋਤਿ ਹਰਖ ਉਰ ਭਾਰੀ ॥ ੩੪ ॥

[1]ਡੋਲੀਆਂ।
[1]ਬਾਰ ਬਾਰ ਵਾਰਕੇ। [2]ਸ੍ਰੇਸ਼ਟ ਜਲ।

ਦਾਸੀ ਬਿਜਨਾ[1] ਫੇਰਹਿਂ ਤਾਂਹੀ।
ਦਰਪਨ[1] ਬੀਚ ਲਗੇ ਹੈਂ ਜਾਂਹੀ[2]।
ਝਮਕਤਿ ਤੇ ਦੁਤਿ ਹੋਤਿ ਬਿਸ਼ਾਲਾ।
ਬਹੁਤ ਬਿਲੋਕਹਿਂ ਮਿਲਿ ਤਿਹਂ ਕਾਲਾ ॥ ੩੫ ॥

[1]ਪੱਖਾ।
[1]ਸ਼ੀਸ਼ੇ। [2]ਜਿਸ ਪੱਖੇ ਦੇ।

ਦੋਹਰਾ:

ਖਾਵਤਿ ਖਾਰਕ[1] ਗਰੀ ਪੁਨ, ਲੇ ਕਰਿ ਭਰਤੇ ਪਾਸਿ।
ਸੇਜਾ ਮਾਣਹਿਂ ਭਾਵਤੀ, ਬਿਲਸਤਿ[1] ਬਹੁਤ ਬਿਲਾਸ ॥ ੩੬ ॥

[1]ਛੁਹਾਰੇ। ਸੰਸ=ਕਸ਼ਾਰਕ]।
[1]ਭੋਗਦੀਆਂ ਸਨ।

ਚੌਪਈ:

ਅਬ ਪਾਥਰ ਤਿਨ ਕੇ ਗਰ[1] ਪਾਵਹਿਂ।
ਮੋਤਿਨਿ ਮਾਲ ਟੂਟਿ ਕਰਿ ਜਾਵਹਿਂ।
ਜੋਬਨ ਦਰਬ ਦੁਊ ਸੁਖਦਾਈ।
ਤਿਨ ਤੇ ਅਬ ਬਹੁਤੇ ਦੁਖ ਪਾਈ ॥ ੩੭ ॥

[1]ਗਲ ਵਿਚ।

ਤਰੁਨ ਬੈਸ[1] ਪੁਨ ਜੇ ਧਨਵਾਨਾਂ।
ਤਿਨ ਗਹਿ ਦਯੋ ਸਾਸਨਾ ਦਾਨਾ[1]।
ਕਹੈਂ -ਔਰ ਦੇਵਹੁ ਸਭਿ ਮਾਯਾ-।
ਦੂਤਿਨ[1] ਬਾਂਧੀ[2] ਪਤਿ[3] ਗਵਾਯਾ[4] ॥ ੩੮ ॥

[1]ਜਵਾਨ ਆਯੂ।
[1]ਦੰਡ ਰੂਪੀ ਦਾਨ (ਅ) ਦਾਣੇ (ਦਲਨ) ਦੀ ਸਜ਼ਾ।
[1]ਸਿਪਾਹੀਆਂ ਨੇ। [2]ਬੰਨ੍ਹੀਆਂ ਤੇ। [3]ਇੱਜ਼ਤ। [4]ਖਰਾਬ ਕੀਤੀ (ਇਸਤ੍ਰੀਆਂ ਦੀ)।

ਜੋ ਬਿਧਿ ਵਾਹਿਗੁਰੂ ਕੋ ਭਾਈ।
ਦੇਇ ਸਜ਼ਾਇ ਕਿਧੌਂ ਵਡਿਆਈ।

ਤੇੜਿ ਪਟੰਬਰ[1] ਸਿਰ ਜ਼ਰਤਾਰੀ[2]। — [1]ਰੇਸ਼ਮ ਦੇ ਬਸਤ੍ਰ। [2]ਜ਼ਰੀਦਾਰ।
ਸੂਛਮ ਉਦਰ ਪਾਨ ਅਨੁਹਾਰੀ[1] ॥੩੯॥ — [1]ਪਾਨ ਦੇ (ਪੱਤੇ) ਸਮਾਨ (ਕੋਮਲ)।
ਮਾਨਵ ਕੀ ਕੋ ਗਿਨਤੀ ਕਰਈ।
ਸੂਰਜ ਚੰਦ੍ਰ ਦ੍ਰਿਸ਼ਟਿ ਨਹਿਂ ਪਰਈ।
ਪਗ ਸੋਂ ਮਾਰਗ ਚਲਤਿ ਨ ਜੋਊ।
ਬਾਂਧਿ ਲਈ ਮੁਗ਼ਲਨ ਅਬ ਸੋਊ ॥੪੦॥
ਭਰਤੇ ਮਾਰੇ ਬੀਚ ਲਰਾਈ।
ਸਾਸਨ ਦੇ ਕੈ ਬਾਂਧਿ ਚਲਾਈ।
ਲੋਚਨ ਬਹੁਤ ਬਿਮੋਚਤਿ ਬਾਰੀ[1]। — [1]ਕੇਰਦੀਆਂ ਹਨ ਹੰਝੂ।
ਅੱਸ੍ਰ[1] ਗਿਰੈਂ ਯੁਤ ਕੱਜਲ ਕਾਰੀ[2] ॥੪੧॥ — [1]ਹੰਝੂ। [2]ਕਾਲੇ ਕੱਜਲ ਸਮੇਤ।
ਕੂਕਤਿ ਹੈਂ ਰੋਵਤਿ ਦੁਖ ਪਾਈ।
ਨਹਿਂ ਕੋ ਸ਼ਕਤਿ, ਨ ਤਿਨਹਿਂ ਛੁਡਾਈ[1]। — [1]ਨਾਂ ਹੀ ਕਿਸੇ ਦੀ ਤਾਕਤ ਪੈਂਦੀ ਹੈ ਤੇ) ਨਾਂ ਹੀ ਕੋਈ ਉਨ੍ਹਾਂ ਨੂੰ ਛੁਡਾਉਂਦਾ ਹੈ। (ਅ) ਨਾ ਕੋਈ ਸ਼ਕਤੀਵਾਨ ਹੈ, ਤੇ ਨਾਂ ਹੀ (ਜੇ ਕੋਈ ਹੈ ਬੀ ਤਾਂ) ਉਹਨਾਂ ਨੂੰ ਛੁਡਾਉਂਦਾ ਹੈ।
ਆਗੈ ਜੇ ਚੇਤਯੋ ਨਹਿਂ ਨਾਮੂ।
ਤੌ ਅਬ ਸਮਾਂ ਭਯੋ ਦੁਖਧਾਮੂ[1] ॥੪੨॥ — [1]ਦੁਖਾਂ ਦਾ ਘਰ।
ਜੋ ਸਿਮਰਹਿਂ ਅੱਗ੍ਰਜ ਕਰਤਾਰਾ।
ਕਿਉਂ ਹੋਵਹਿ ਇਸ ਬਿਧਿ ਦੁਖ ਭਾਰਾ।
ਹ੍ਵੈ ਅਮੀਰ ਉਮਰੇ ਜਿ ਵਜ਼ੀਰੰ।
ਬਿਸਰਿ ਗਏ ਪ੍ਰਭੁ ਗੁਨੀ ਗਹੀਰੰ ॥੪੩॥
ਚਿਤ ਮਹਿਂ ਚਾਹਤਿ ਰੰਗ ਤਮਾਸ਼ੇ।
ਬਿਬਿਧਿ ਬਿਧਿਨਿ ਕੇ ਬਿਲਸ ਬਿਲਾਸੇ[1]। — [1]ਭੋਗਦੇ ਹਨ ਅਨੰਦ, ਭੋਗ।
ਅਬ ਤਿਨ ਕੀ ਗਤਿ ਹੋਈ ਐਸੀ।
ਜਾਇ ਬਿਲੋਕੀ ਨਾਂਹਿ ਨ ਜੈਸੀ ॥੪੪॥
ਬਾਬਰ ਤੇਰੀ ਫਿਰੀ ਦੁਹਾਈ।
ਤੂਰਨ ਪੂਰਬ ਸਫਾ ਉਠਾਈ।
ਤਿਨ ਕੇ[1] ਬਡੇ ਮੁਸਾਹਿਬ ਜੋਇ। — [1]ਤਿਨ੍ਹਾਂ (ਖਾਨਾਂ) ਦੇ।
ਨਹਿਂ ਭੋਜਨ ਅਬ ਪ੍ਰਾਪਤਿ ਹੋਇ ॥੪੫॥
ਪੂਜਾ ਕਰਨ ਨਿਵਾਜ ਸੁ ਜਿਨ ਕੀ।
ਜਾਤ ਸਮਾ ਟਰਿ[1], ਹੋਤਿ ਨ ਤਿਨ ਕੀ। — [1]ਸਮਾਂ ਲੰਘ ਜਾਂਦਾ (ਹੈ ਪਰ) ਉਹਨਾਂ ਦੀ (ਪੂਜਾ ਤੇ ਨਿਮਾਜ਼) ਨਹੀਂ ਹੋ ਸਕਦੀ।
ਹਿੰਦਨੀ ਅੰਗਨਾ ਪਕਰੀ ਸੋਈ।

ਮੱਜਤਿ[1] ਤਿਲਕ ਲਗਾਵਤਿ ਜੋਈ ॥੪੬॥ [1]ਇਸ਼ਨਾਨ ਕਰਕੇ।
ਚੌਂਕੇ ਮਹਿਂ ਭੋਜਨ ਕੋ ਖਾਤੀ।
ਕਰੀ ਕੈਦ ਬੈਸੀ ਇਸ ਭਾਂਤੀ।
ਹਾਥ ਨ ਆਵਤਿ ਅਬਹਿ ਅਹਾਰਾ।
ਰੋਵਤਿ ਉਚੀ ਕਰਹਿਂ ਪੁਕਾਰਾ ॥੪੭॥
ਰਾਮ ਨ ਸਿਮਰਜੋ ਕਬ ਮਨ ਮਾਂਹੀ।
ਕਹਿਨ ਖੁਦਾਇ ਮਿਲਹਿ ਅਬ ਨਾਹੀਂ।
ਆਵਹਿ ਦੁਖ ਸੁਖ ਬੂਝਤਿ ਕੋਈ[1]। [1]ਕੋਈ ਦੁਖ ਸੁਖ ਆਕੇ ਪੁੱਛਦਾ ਹੈ।
ਕੇਤਿਕ ਮ੍ਰਿੱਤੁ ਭਏ ਤਿਨ ਰੋਈ[1] ॥੪੮॥ [1]ਤਿੰਨ੍ਹਾਂ ਨੂੰ ਰੋਂਦੀਆਂ ਹਨ।
ਜੋ ਬਿਧਿ ਵਾਹਿਗੁਰੂ ਕੋ ਭਾਵਹਿ।
ਸੋ ਤਤਛਿਨ ਕਰਤਾਰ ਬਨਾਵਹਿ।
ਨਹਿਂ ਮਾਨੁਖ ਕੇ ਕਛੁ ਕਰ ਮਾਂਹੀ।
ਜਿਵੈਂ ਚਲਾਵੈ ਤਿਵੈਂ ਚਲਾਹੀ[1]' ॥੪੯॥ [1]ਚਲਦੇ ਹਨ।
ਸੁਨਿ ਬਾਬਰ ਸ਼੍ਰੀ ਮੁਖ ਤੇ ਬਾਨੀ।
ਸ਼ਰਧਾ ਅਧਿਕ ਰਿਦੈ ਮਹਿਂ ਠਾਨੀ।
ਕਲਾਵਾਨ ਮਨ ਲਖੇ ਬਿਸਾਲਾ।
ਬੰਦਨ ਕਰਿ ਬੋਲਜੋ ਤਿਹ ਕਾਲਾ ॥੫੦॥
'ਕਰਾਮਾਤ ਮੁਝ ਕੋ ਦਿਖਲਾਵਉ।
ਕਿਤਿਕ ਸ਼ਕਤਿ ਹੈ ਸਰਬ ਬਤਾਵਉ।
ਤੁਮ ਖ਼ੁਦਾਇ ਕੇ ਅਧਿਕ ਪਿਆਰੇ।
ਕਿਧੌਂ ਖ਼ੁਦਾਇ ਆਪ ਤਨ ਧਾਰੇ' ॥੫੧॥
ਸੁਨਿ ਕਰਿ ਬੋਲੇ ਕ੍ਰਿਪਾ ਸਹਿਤ ਹੈਂ।
'ਕਰਾਮਾਤ ਕੋ ਕਹਿਰ ਕਹਿਤਿ ਹੈਂ।
ਜਾਚਿ ਲੇਹੁ ਜੋ ਹ੍ਵੈ ਚਿਤਚਾਹੀ।
ਇਸਥਿਰ ਕਰ ਮਨ ਡੋਲਹੁ ਨਾਂਹੀ' ॥੫੨॥
ਬਾਬਰ ਕੇਰ ਹੁਤੋ ਬਡਭਾਗਾ।
ਸੁਨਿ ਕੈ ਬਚਨੁ ਚਰਨੁ ਅਨੁਰਾਗਾ।
ਪ੍ਰੇਮ ਖ਼ੁਦਾਇ ਮਗਨ ਮਨ ਜਾਂਨੀ[1]। [1]ਮਨ ਵਿਚ ਜਾਣੀ (ਬਾਬਰ) ਨੇ।
ਯਾ ਤੇ ਭੇਟ ਭਾਂਗ[1] ਕੀ ਆਨੀ ॥੫੩॥ [1]ਭੰਗ, ਸੁੱਖਾ।
ਬੇਪਰਵਾਹੁ ਲਖੇ ਦਰਵੇਸ਼ਾ।

ਦਰਬ ਲੋਭ ਜਿਨ ਕੇ ਨਹਿਂ ਲੇਸ਼ਾ।
ਧਰੀ ਗੁਰੂ ਕੇ ਜਬਹਿ ਅਗਾਰੀ।
ਤਿਹ ਬਿਲੋਕਿ ਕੈ ਗਿਰਾ ਉਚਾਰੀ ॥੫੪॥

ਸ੍ਰੀ ਮੁਖਵਾਕ ॥
ਤਿਲੰਗ ਮਹਲਾ ੧ ਘਰੁ ੨
ੴ ਸਤਿਗੁਰ ਪ੍ਰਸਾਦਿ ॥
ਭਉ ਤੇਰਾ ਭਾਂਗ ਖਲੜੀ ਮੇਰਾ ਚੀਤੁ ॥ ਮੈ ਦੇਵਾਨਾ ਭਇਆ ਅਤੀਤੁ ॥
ਕਰ ਕਾਸਾ ਦਰਸਨ ਕੀ ਭੂਖ ॥ ਮੈ ਦਰਿ ਮਾਗਉ ਨੀਤਾ ਨੀਤ ॥੧॥
ਤਉ ਦਰਸਨ ਕੀ ਕਰਉ ਸਮਾਇ ॥
ਮੈ ਦਰਿ ਮਾਗਤੁ ਭੀਖਿਆ ਪਾਇ ॥੧॥ ਰਹਾਉ ॥
ਕੇਸਰਿ ਕੁਸਮ ਮਿਰਗਮੈ ਹਰਣਾ ਸਰਬ ਸਰੀਰੀ ਚੜ੍ਹਣਾ ॥
ਚੰਦਨ ਭਗਤਾ ਜੋਤਿ ਇਨੇਹੀ ਸਰਬੇ ਪਰਮਲੁ ਕਰਣਾ ॥੨॥
ਘਿਅ ਪਟ ਭਾਂਡਾ ਕਹੈ ਨ ਕੋਇ ॥ ਐਸਾ ਭਗਤੁ ਵਰਨ ਮਹਿ ਹੋਇ ॥
ਤੇਰੈ ਨਾਮਿ ਨਿਵੇ ਰਹੇ ਲਿਵ ਲਾਇ ॥ ਨਾਨਕ ਤਿਨ ਦਰਿ ਭੀਖਿਆ ਪਾਇ ॥੩॥੧॥੨॥

ਦੋਹਰਾ:
ਇਸ ਬਿਧਿ ਸੁਨਿ ਬਾਬਰ ਤਬੈ, ਬੰਦਨ ਕਿਯ ਕਰ ਬੰਦਿ।
ਬੋਲਜੋ ਦੀਨ ਬਿਸਾਲ ਹ੍ਵੈ, ਅਵਲੋਕਤਿ ਸੁਖਕੰਦ[1] ॥੫੫॥

[1]ਸੁਖਾਂ ਦੇ ਬੱਦਲ (ਗੁਰੂ ਜੀ) ਨੂੰ ਦੇਖ ਕੇ।

ਚੌਪਈ:
'ਮੈ ਜਾਨੇ ਅਬ ਨਿਸ਼ਚੇ ਕਰਿ ਕੈ।
ਤੁਮ ਖ਼ੁਦਾਇ ਬਿਚਰਤਿ ਤਨ ਧਰਿ ਕੈ।
ਦੀਜੈ ਬਰ ਮੋ ਕੋ ਅਬ ਐਸੇ।
ਜਗ ਪਤਿਸ਼ਾਹੁ ਹੁਵੌਂ ਮੈਂ ਜੈਸੇ ॥੫੬॥
ਕੁਰਸੀ ਅਪਰ ਬਕੁਰਸੀ[1] ਤਾਈਂ।
ਭੋਗਹਿਂ[1] ਪਤਿਸ਼ਾਹੀ ਸੁਖ ਪਾਈ।
ਚਾਰ ਪਦਾਰਥ ਤੁਮ ਕਰ ਮਾਂਹੀ।
ਦੇਵਹੁ ਆਪ ਦੇਰਿ ਕੁਛ ਨਾਂਹੀ ॥੫੭॥
ਮਹਾਂਪੁਰਖ ਹੁਇਂ ਅਧਿਕ ਉਦਾਰਾ।
ਕਰਹਿਂ ਰੰਕ ਤੇ ਅਤਿ ਸਿਰਦਾਰਾ।
ਨ੍ਰਿਪ ਤੇ ਰੰਕ ਬਨਾਵਹਿਂ ਤੂਰਨ।
ਇਸ ਪ੍ਰਕਾਰ ਕੇ ਤੁਮ ਪ੍ਰਭੁ ਪੂਰਨ ॥੫੮॥
ਜੇ ਪ੍ਰਸੰਨਤਾ ਰਾਵਰ ਕੇਰੀ।
ਪੂਰਨ ਚਹੋ[1] ਕਾਮਨਾ ਮੇਰੀ।

[1]ਪੁਸ਼ਤ ਦਰ ਪੁਸ਼ਤ।
[1]ਅਸੀਂ) ਭੋਗੀਏ।
[1]ਕਰਨੀ ਚਾਹੁੰਦੇ ਹੋ।

ਜੋ ਜਾਚਜੋ ਸੋਈ ਅਬਿ ਦੀਜੈ।
ਮਹਾਂਪੁਰਖ ਜੀ ! ਕਰੁਨਾ ਕੀਜੈ' ॥੫੯॥
ਦੋਹਰਾ:
ਕ੍ਰਿਪਾ ਦ੍ਰਿਸ਼ਟਿ ਅਵਲੋਕਿ ਕੈ,
ਬੋਲਤਿ ਭੇ ਸਤਿਭਾਇ।
'ਜਗ ਪਤਿਸ਼ਾਹੀ ਭੋਗ ਹੋ,
ਜਬ ਲਗ ਕਰੋ ਨਿਆਇ ॥੬੦॥
{ਬਾਬਰ ਨੂੰ ਬਚਨ}
ਚੌਪਈ:
ਜਬ ਤੁਮਰੀ ਕੁਲ ਨਜਾਇ ਨ ਹੋਵਹਿ।
ਪਤਿਸ਼ਾਹਿਤ ਸਗਰੀ ਸੋ ਖੋਵਹਿ।
ਦੇਸ਼ ਬਿਦੇਸ਼ ਜੀਤਿ ਬਹੁ ਧਰਨੀ।
ਭੁੰਚਹੁ[1] ਰਾਜ ਕਰਹੁ ਬਲ ਕਰਨੀ' ॥੬੧॥ [1]ਭੋਗੋਗੇ।
ਸੁਨਿ ਬਾਬਰ ਕਰਿ ਹਰਖ ਅਪਾਰਾ।
ਪਦ ਪੰਕਜ ਬੰਦਹਿ ਬਹੁ ਬਾਰਾ।
ਨਿੰਮ੍ਰਿ ਹੋਇਕੈ ਬਿਨੈ ਬਖਾਨੀ।
'ਧੰਨ ਧੰਨ ਪ੍ਰਭੁ ! ਸਦ ਗੁਨ ਖਾਨੀ !' ॥੬੨॥
ਤਬ ਸੈਨਾ ਕੇ ਨਰ ਸਭਿ ਆਏ।
ਦਰਸ ਕਰਹਿਂ ਚਰਨਨ ਲਪਟਾਏ।
ਚਹੁਂਦਿਸ਼ਿ ਭੀਰ ਭੂਰ ਤਬ ਹੋਈ।
ਧਾਇ ਧਾਇ ਆਵਹਿ ਸਭਿ ਕੋਈ ॥੬੩॥
ਦੋਹਰਾ: [1]ਦਿਤਿਆਂ।
ਸ਼੍ਰੀ ਨਾਨਕ ਕੇ ਬਰ ਦਏ[1],
ਬਾਬਰ ਭਾ ਪਤਿਸ਼ਾਹੁ।
ਦਿੱਲੀ ਆਦਿਕ ਦੇਸ਼ ਲੇ,
ਬਿਲਸੇ[1] ਸੁਖ ਜਗ ਮਾਂਹਿ ॥੬੪॥ [1]ਭੋਗੇ।
ਕਰੁਨਾਨਿਧਿ[1] ਦੇਖੇ ਬਹੁਰ, [1]ਕ੍ਰਿਪਾ ਦੇ ਖਜ਼ਾਨੇ ਨੇ।
ਕੈਦ ਬਿਖੈ ਨਰ ਨਾਰਿ।
ਦੁਖ ਪਾਵਤਿ ਕੁਰਲਾਤਿ ਹੈਂ,
ਜਿਉਂ ਬਨ ਕਮਲ[1] ਤੁਖਾਰ[2] ॥੬੫॥ [1]ਮਾਨੋਂ ਕਮਲਾਂ ਦੇ ਬਨ ਪਰ। [2]ਬਰਫ (ਆ ਪਈ) ਹੈ।
ਚੌਪਈ:

ਬਾਬਰ ਸੋਂ ਬੋਲੇ ਤਿਹ ਕਾਲਾ।

{ਬਾਬਰ ਤੋਂ ਕੈਦੀ ਛੁਡਾਏ}

'ਛੋਡਹੁ ਕੈਦ ਜੁ ਗਹੀ ਬਿਸਾਲਾ।
ਸੌਂਜ ਖਸੋਟੀ[1] ਜੋ ਇਨ ਕੇਰੀ। [1]ਖੋਹੀ ਹੈ।
ਮਾਨਹੁ ਬਚ ਹਮਾਰ, ਦਿਹੁ ਫੇਰੀ' ॥੬੬॥
ਕਮਲ ਬਦਨ ਕੀ ਗਿਰਾ ਸੁਨੀ ਜਬਿ।
ਸਪਦ[1] ਛੁਡਾਏ ਨਰ ਨਾਰੀ ਸਭਿ। [1]ਉਸੇ ਵੇਲੇ, ਤਤਫਟ।
ਅਪਨੀ ਸੌਂਜ[1] ਪਛਾਨੀ ਜਾਂਹੀ[2]। [1]ਸਮਿੱਗ੍ਰੀ। [2]ਜਿਸ ਨੇ।
ਦਈ ਦਿਵਾਇ ਦੇਰਿ ਕਿਯ ਨਾਂਹੀ ॥੬੭॥
ਆਪੋ ਅਪਨੀ ਸੌਂਜ ਸੰਭਾਰੀ।
ਨਿਜ ਨਿਕੇਤ ਗਮਨੇ ਨਰ ਨਾਰੀ।
ਸਭਿਹਿਨਿ ਕੋ ਲੇ ਆਪਨੇ ਸਾਥਾ।
ਗਏ ਨਗਰ ਮਹਿਂ ਪੁਨ ਜਗਨਾਥਾ ॥੬੮॥

ਸੋਰਠਾ:

ਦੇਖ੍ਯੋ ਨਗਰ ਉਜਾਰ, ਨਰ ਨਾਰੀ ਜਹਿਂ ਕੋ ਨਹੀਂ।
ਆਸਾ ਰਾਗ ਮਝਾਰ, ਸ਼ਬਦ ਉਚਾਰ੍ਯੋ ਸ਼੍ਰੀ ਗੁਰੂ ॥੬੯॥

ਸ੍ਰੀ ਮੁਖਵਾਕ ॥
ਆਸਾ ਮਹਲਾ ੧ ॥
ਕਹਾ ਸੁ ਖੇਲ ਤਬੇਲਾ ਘੋੜੇ ਕਹਾ ਭੇਰੀ ਸਹਨਾਈ ॥
ਕਹਾ ਸੁ ਤੇਗਬੰਦ ਗਾਡੇਰੜਿ ਕਹਾ ਸੁ ਲਾਲ ਕਵਾਈ ॥
ਕਹਾ ਸੁ ਆਰਸੀਆ ਮੁਹ ਬੰਕੇ ਐਥੈ ਦਿਸਹਿ ਨਾਹੀ ॥੧॥
ਇਹੁ ਜਗੁ ਤੇਰਾ ਤੂ ਗੋਸਾਈ ॥
ਏਕ ਘੜੀ ਮਹਿ ਥਾਪਿ ਉਥਾਪੇ ਜਰੁ ਵੰਡਿ ਦੇਵੈ ਭਾਂਈ ॥੧॥ ਰਹਾਉ ॥
ਕਹਾਂ ਸੁ ਘਰ ਦਰ ਮੰਡਪ ਮਹਲਾ ਕਹਾ ਸੁ ਬੰਕ ਸਰਾਈ ॥
ਕਹਾਂ ਸੁ ਸੇਜ ਸੁਖਾਲੀ ਕਾਮਣਿ ਜਿਸੁ ਵੇਖਿ ਨੀਦ ਨ ਪਾਈ ॥
ਕਹਾ ਸੁ ਪਾਨ ਤੰਬੋਲੀ ਹਰਮਾ ਹੋਈਆ ਛਾਈ ਮਾਈ ॥੨॥
ਇਸੁ ਜਰ ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ ॥
ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ ॥
ਜਿਸ ਨੋ ਆਪਿ ਖੁਆਏ ਕਰਤਾ ਖੁਸਿ ਲਏ ਚੰਗਿਆਈ ॥੩॥
ਕੋਟੀ ਹੂ ਪੀਰ ਵਰਜਿ ਰਹਾਏ ਜਾ ਮੀਰੁ ਸੁਣਿਆ ਧਾਇਆ[1] ॥

[1]ਜਦੋਂ ਬਾਬਰ ਆਯਾ ਸੁਣਿਆ ਤਾਂ ਪੀਰਾਂ ਨੇ ਪਠਾਣ ਕਿਲਿਆਂ ਵਿਚ ਵਰਜ ਬਹਾਏ ਸਨ ਕਿ ਸਾਡੀ ਦੁਆ ਨਾਲ ਮੁਗਲ ਅੰਨ੍ਹੇ ਹੋ ਜਾਣਗੇ।

ਥਾਨ ਮੁਕਾਮ ਜਲੇ ਬਿਜ ਮੰਦਰ ਮੁਛਿ ਮੁਛਿ ਕੁਇਰ ਰੁਲਾਇਆ ॥
ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ ॥੪॥
ਮੁਗਲ ਪਠਾਣਾ ਭਈ ਲੜਾਈ ਰਣ ਮਹਿ ਤੇਗ ਵਗਾਈ ॥
ਓਨ੍ਹੀ ਤੁਪਕ ਤਾਣਿ ਚਲਾਈ ਓਨ੍ਹੀ ਹਸਤਿ[1] ਚਿੜਾਈ ॥ [1]ਹਾਥੀ ਫੌਜ।
ਜਿਨ੍ ਕੀ ਚੀਰੀ ਦਰਗਹ ਪਾਟੀ ਤਿਨ੍ਾ ਮਰਣਾ ਭਾਈ ॥੫॥
ਇਕ ਹਿੰਦਵਾਣੀ ਅਵਰ ਤੁਰਕਾਣੀ ਭਟਿਆਣੀ ਠਕੁਰਾਣੀ ॥
ਇਕਨ੍ਾ ਪੇਰਣ ਸਿਰ ਖੁਰ ਪਾਟੇ ਇਕਨ੍ਾ ਵਾਸੁ ਮਸਾਣੀ ॥
ਜਿਨ੍ ਕੇ ਬੰਕੇ ਘਰੀ ਨ ਆਇਆ ਤਿਨ੍ ਕਿਉ ਰੈਣਿ ਵਿਹਾਣੀ ॥੬॥
ਆਪੇ ਕਰੇ ਕਰਾਏ ਕਰਤਾ ਕਿਸ ਨੋ ਆਖਿ ਸੁਣਾਈਐ ॥
ਦੁਖੁ ਸੁਖੁ ਤੇਰੈ ਭਾਣੈ ਹੋਵੈ ਕਿਸ ਥੈ ਜਾਇ ਰੂਆਈਐ ॥
ਹੁਕਮੀ ਹੁਕਮਿ ਚਲਾਏ ਵਿਗਸੈ ਨਾਨਕ ਲਿਖਿਆ ਪਾਈਐ ॥੭॥੧੨॥

ਚੌਪਈ:

ਇਸਿ ਬਿਧਿ ਕਹਿ ਕਰਿ ਕਰੁਨਾ ਸਦਨੰ।
ਬੈਠੇ ਨਿਕਟਿ ਨਗਰ ਦੁਖ ਕਦਨੰ।
ਆਵਨ ਲਗੇ ਨਗਰ ਨਰ ਨਾਰੀ।
ਕਸ਼ਟ ਸਮਾਂ ਜਿਨ ਪਰ ਭਾ ਭਾਰੀ ॥੨੦॥

ਕਟੇ ਖਾਨ ਜਹਿਂ ਮਿਰਤਕ ਪਰੇ।
ਅਰੁਨ ਧਰਨਿ ਸ਼੍ਰੋਣਤ ਬਹੁ ਢਰੇ[1]। [1]ਲਹੂ ਡੁਲ੍ਹ ਰਿਹਾ ਹੈ।
ਆਨਨ ਧੂਰ ਭਰੇ ਜਿਨ ਕੇਰੇ।
ਆਮਿਖ[1] ਖਾਤਿ ਗੀਧ ਰਵ ਟੇਰੇ[2] ॥੨੧॥ [1]ਮਾਸ। [2]ਗਿੱਧਾਂ ਚੀਕਦੀਆਂ ਹਨ।

ਦੋਹਰਾ:

ਦਾਰੁਨ ਰੂਪ ਬਿਰੂਪ ਭਾ, ਦੇਖਤਿ ਹੈਂ ਨਰ ਨਾਰਿ।
ਕਰਤਿ ਚਿਨਾਰੀ ਅਪਨ ਕੀ, ਦਫਨੈਂ ਧਰਨਿ ਮਝਾਰ ॥੨੨॥

ਚੌਪਈ:

ਤੁਰਕ ਹੁਤੇ ਸੇ ਸਭਿ ਦਫਨਾਏ।
ਹਿੰਦੂ ਮਰੇ ਜਿ ਦਾਹੁ ਕਰਾਏ।
ਰੋਵਹਿਂ ਬਹੁਰ ਪਰਜੋ ਬਡ ਰੌਰਾ।
ਪੀਟਤਿ ਨਾਰਿ ਮਿਲੀ ਤਿਹਂ ਠੌਰਾ ॥੨੩॥

ਹਾਇ ਹਾਇ ਓਹੁ ਓਹੁ ਕਰਿਈ।
ਮ੍ਰਿੱਤੁ ਭਏ[1] ਗੁਨ ਤਿਨਹਿਂ ਉਚਰਿਈ। [1]ਜੇਹੜੇ) ਮਰ ਗਏ।
ਮਿਲਿ ਇਕ ਥਲ ਬਹੁ ਰੋਵਹਿਂ ਨਾਰੀ।
ਬਾਰ[1] ਉਖਾਰਿ ਦੇਹਿਂ ਧਰ ਡਾਰੀ[2] ॥੭੪॥ [1]ਵਾਲ। [2]ਧਰਤੀ ਤੇ ਸੁੱਟ ਦੇਂਦੀਆਂ ਹਨ।
ਤਨ ਕੋ ਕਰਹਿਂ ਤਾੜਨਾ ਭਾਰੀ।
ਊਚੀ ਬਾਹੈਂ ਕਰਹਿਂ ਪੁਕਾਰੀ।
ਬਡ ਰੌਰਾ ਸੁਨਿ ਕੈ ਤਿਹ ਥਾਨਾ।
ਬਹੁਰੋ ਸ਼੍ਰੀ ਪ੍ਰਭੁ ਸ਼ਬਦ ਬਖਾਨਾ ॥੭੫॥

ਸ੍ਰੀ ਮੁਖਵਾਕ ॥
ੴ ਸਤਿਗੁਰ ਪ੍ਰਸਾਦਿ ॥
ਆਸਾ ਕਾਫੀ ਮਹਲਾ ੧ ਘਰੁ ੮ ਅਸਟਪਦੀਆ ॥
ਜੈਸੇ ਗੋਇਲਿ ਗੋਇਲੀ ਤੈਸੇ ਸੰਸਾਰਾ ॥
ਕੂੜੁ ਕਮਾਵਹਿ ਆਦਮੀ ਬਾਂਧਹਿ ਘਰ ਬਾਰਾ ॥੧॥
ਜਾਗਹੁ ਜਾਗਹੁ ਸੂਤਿਹੋ ਚਲਿਆ ਵਣਜਾਰਾ ॥੧॥ ਰਹਾਉ ॥
ਨੀਤ ਨੀਤ ਘਰ ਬਾਂਧੀਅਹਿ ਜੇ ਰਹਣਾ ਹੋਈ ॥
ਪਿੰਡੁ ਪਵੈ ਜੀਉ ਚਲਸੀ ਜੇ ਜਾਣੈ ਕੋਈ ॥੨॥
ਓਹੀ ਓਹੀ ਕਿਆ ਕਰਹੁ ਹੈ ਹੋਸੀ ਸੋਈ ॥
ਤੁਮ ਰੋਵਹੁਗੇ ਓਸ ਨੋ ਤੁਮ੍ ਕਉ ਕਉਣੁ ਰੋਈ ॥੩॥
ਧੰਧਾ ਪਿਟਿਹੁ ਭਾਈਹੋ ਤੁਮ੍ ਕੂੜੁ ਕਮਾਵਹੁ ॥
ਓਹੁ ਨ ਸੁਣਈ ਕਤ ਹੀ ਤੁਮ੍ ਲੋਕ ਸੁਣਾਵਹੁ ॥੪॥
ਜਿਸ ਤੇ ਸੁਤਾ ਨਾਨਕਾ ਜਾਗਾਏ ਸੋਈ ॥
ਜੇ ਘਰੁ ਬੂਝੈ ਆਪਣਾ ਤਾਂ ਨੀਦ ਨ ਹੋਈ ॥੫॥
ਜੇ ਚਲਦਾ ਲੈ ਚਲਿਆ ਕਿਛੁ ਸੰਪੈ ਨਾਲੇ ॥
ਤਾ ਧਨੁ ਸੰਚਹੁ ਦੇਖਿ ਕੈ ਬੂਝਹੁ ਬੀਚਾਰੇ ॥੬॥
ਵਣਜੁ ਕਰਹੁ ਮਖਸੂਦੁ ਲੈਹੁ ਮਤ ਪਛੋਤਾਵਹੁ ॥
ਅਉਗਣ ਛੋਡਹੁ ਗੁਣ ਕਰਹੁ ਐਸੇ ਤਤੁ ਪਰਾਵਹੁ ॥੭॥
ਧਰਮੁ ਭੂਮਿ ਸਤੁ ਬੀਜੁ ਕਰਿ ਐਸੀ ਕਿਰਸ ਕਮਾਵਹੁ ॥
ਤਾਂ ਵਾਪਾਰੀ ਜਾਣੀਅਹੁ ਲਾਹਾ ਲੈ ਜਾਵਹੁ ॥੮॥
ਕਰਮੁ ਹੋਵੈ ਸਤਿਗੁਰੁ ਮਿਲੈ ਬੂਝੈ ਬੀਚਾਰਾ ॥
ਨਾਮੁ ਵਖਾਣੈ ਸੁਣੇ ਨਾਮੁ ਨਾਮੇ ਬਿਉਹਾਰਾ ॥੯॥
ਜਿਉ ਲਾਹਾ ਤੋਟਾ ਤਿਵੈ ਵਾਟ ਚਲਦੀ ਆਈ॥
ਜੋ ਤਿਸੁ ਭਾਵੈ ਨਾਨਕਾ ਸਾਈ ਵਡਿਆਈ ॥੧੦॥੧੩॥

ਦੋਹਰਾ: [1]ਮੁਕਤੀ ਦੇਣ ਵਾਲੇ।
ਇਸ ਬਿਧਿ ਸ਼ਬਦਿ ਉਚਾਰਕੈ, ਬੈਠਿ ਰਹੇ

ਗਤਿਦੈਨ[1]।
ਜਿਸ ਕੀ ਕਰੁਣਾ ਪਾਇ ਕੈ ਮਨ ਧਾਵਨ ਤੇ ਚੈਨ[1] ॥੨੬॥

[1]ਮਨ ਨੱਠਣ ਤੋਂ ਹਟਕੇ ਟਿਕ ਜਾਂਦਾ ਹੈ।

ਇਤਿ ਸ੍ਰੀ ਨਾਨਕ ਪ੍ਰਕਾਸ਼ ਗ੍ਰੰਥੇ ਉੱਤਰਾਰ੍ਧੇ 'ਬਾਬਰ ਕੋ ਪ੍ਰਸੰਗ' ਬਰਨਨੰ ਨਾਮ ਅਠਾਈਸਮੋਂ ਅਧਜਾਯ ॥੨੮॥

## ੨੯. [ਚਰਨ ਕਮਲ ਮੰਗਲ, ਸਾਹੁਰੇ ਨੰਗਰ ਫੇਰਾ, ਅਜਿੱਤਾ ਉਧਾਰ]

੨੮<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੩੦



ਦੋਹਰਾ:

**ਸਰਬ ਬਿਖੈ ਸਿੰਮਲ ਬ੍ਰਿੱਖ†, ਸ਼ੁਕ ਮਨ ਤਜਿ ਅੱਗਜਾਨ।**
**ਸਤਿਗੁਰ ਚਰਨ ਰਸਾਲ ਕੋ, ਸੇਵਿ ਸਦਾ ਸੁਖ ਮਾਨਿ ॥੧॥**

ਬਿਖੈ=ਵਿਸ਼ੇ, ਸ਼ਰੀਰਕ ਭੋਗ। ਸੰਸ: ਵਿਸ਼ਯ]। ਸ਼ੁਕ=ਤੋਤਾ। ਅੱਗਜਾਨ=ਭੁਲੇਵਾ। ਅਗਜਾਨ ਸ਼ੁਕ=ਭੁੱਲੇ ਹੋਏ ਤੋਤੇ। †ਪਾ:-ਬਿਰਖ।

ਸੂਚਨਾ:

ਤੋਤੇ ਦੇ ਭੁਲੇਵੇ ਪਰ ਗੁਰਵਾਕ ਹੈ:-ਸਿੰਮਲ ਰੁਖੁ ਸਰੀਰੁ ਮੈ ਮੈਜਨ ਦੇਖਿ ਭੁਲੰਨਿ। [ਸੂਹੀ ਮਃ ੧]
ਰਸਾਲ=ਅੰਬ। (ਅ) ਰਸਾਂ ਦਾ ਘਰ। (ੲ) ਕੱਟਹਲ। (ਸ) ਅੰਗੁਰ। (ਹ) ਗੰਨਾਂ।

ਅਰਥ:

ਸਾਰੇ ਵਿਸ਼ੇ ਸਿੰਮਲ ਦੇ ਬ੍ਰਿੱਛ (ਵਾਂਙੂੰ ਨਿਕੰਮੇ) ਹਨ, ਤੇ ਤੋਤੇ ਰੂਪੀ ਭੁੱਲੇ ਹੋਏ ਮਨ (ਇਨ੍ਹਾਂ ਨੂੰ) ਤਿਆਗ† ਤੇ ਸਤਿਗੁਰ ਜੀ ਦੇ ਚਰਣਾਂ ਨੂੰ ਜੋ ਅੰਬ (ਬ੍ਰਿੱਛ ਤੁਲ ਹਨ) ਸੇਵ (ਤੇ ਐਉਂ) ਸਦੈਵੀ ਸੁਖ ਮਾਣ। ਤੁਕ ਦਾ ਦੂਜਾ ਅਰਥ-ਹੇ ਤੋਤੇ ਮਨ ਸਿੰਮਲ (ਨੂੰ ਰਸਾਲ ਸਮਝਣ ਦਾ) ਅਗਜਾਨ ਦੂਰ ਕਰ।

ਭਾਵ:

ਸਿੰਮਲ ਬਾਬਤ ਗੁਰਵਾਕ ਹੈ:-

ਸਿੰਮਲ ਰੁਖੁ ਸਰਾਇਰਾ ਅਤਿ ਦੀਰਘ ਅਤਿ ਮੁਚੁ ॥

ਜਿਸ ਵਿਚ ਉਸ ਦੇ ਫਲ ਫਿੱਕੇ ਫੁਲ ਬਕਬਕੇ ਦੱਸੇ ਹਨ ਤੇ ਤੋਤਿਆਂ ਦੀ ਭੁੱਲ ਤੇ ਚੱਖਣ ਤੇ ਨਿਰਾਸਤਾ ਪੱਲੇ ਪੈਣੀ ਦੱਸੀ ਹੈ ਜੋ ਫੁਲ ਟੁਕ ਟੁਕ ਸੱਟੀ ਜਾਂਦਾ ਹੈ, ਓਹੋ ਦ੍ਰਿਸ਼ਟਾਂਤ ਲੈ ਕੇ ਮਨ ਨੂੰ ਕਹਿੰਦੇ ਹਨ ਕਿ ਸਤਿਗੁਰਾਂ ਦੇ ਚਰਣਾਂ ਨੂੰ ਸੇਵ ਜੋ ਰਸਾਂ ਦਾ ਘਰ ਹਨ, ਅਥਵਾ ਜੋ ਅੰਬ ਯਾ ਗੰਨੇ ਸਰੀਖੇ ਮਿੱਠੇ ਹਨ ਤੇ ਵਿਸ਼ੇਸ਼ ਰਸ ਤਜਾਗ ਜੋ ਸਿੰਮਲ ਹਨ।

ਸ੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

**ਬੈਠੇ ਹੁਤੇ ਪ੍ਰਭੁ ਗੁਨ ਖਾਨੀ।**
**ਮਰਦਾਨਾ ਤਬ ਬੋਲਜੋ ਬਾਨੀ।**

{ਮਰਦਾਨੇ ਦਾ ਸ਼ੰਕਾ}

**'ਆਪ ਪੁਰਾ ਪੁਰਿ[1] ਮਹਿਂ ਜਬ ਆਏ।**
**ਸੰਤ ਸੰਗ ਬੈਠੇ ਇਹ ਥਾਏਂ ॥੨॥**
**ਹਿਤ ਅਹਾਰ ਕੇ ਜਾਚਨ ਗਵਨੇ।**
**ਫਿਰੇ ਪਠਾਨਨ ਕੇ ਤਬ ਭਵਨੇ।**

[1]ਪਹਿਲੇ ਸ਼ਹਿਰ (ਏਮਨਾਬਾਦ) ਵਿਚ।

ਦੇਖਿ ਛੁਧਾਤੁਰ ਕਿਨਹੁਂ ਨ ਦੀਨੋ।
ਬਹੁਰੋ ਮਿਲ੍ਯੋ ਦੁਖਦ ਮਤਿ ਹੀਨੋ[1] ॥੩॥

[1]ਫੇਰ (ਹੁਣ) ਮਿਲਿਆ ਹੈ ਦੁਖ ਮਤ ਹੀਣਾਂ ਨੂੰ। (ਅ) ਸਗੋਂ ਮਿਲਿਆ ਇਕ ਦੁਖ ਦਾਤਾ ਮਤਿਹੀਨ (ਸਾਨੂੰ)।

ਭਈ ਅਵੱਗਜਾ ਥੋਰਨ ਪਾਸੂ[1]।
ਮਿਲ੍ਯੋ ਸਰਬ ਪੁਰਿ ਕੋ ਦੁਖ ਰਾਸੂ।
ਅਸਮੰਜਸ ਮੈਂ ਲਖਿ ਮਨ ਮਾਂਹੀ।
ਬੂਝਨ ਕੀਨ ਆਪਕੇ ਪਾਹੀ' ॥੪॥

[1]ਅਵੱਗਜਾ ਤਾਂ ਹੋਈ ਸੀ ਥੋੜਿਆਂ ਪਾਸੋਂ।

ਦੋਹਰਾ:
[1] 'ਸੁਨਿ ਮਰਦਾਨੇ! ਨਗਰ ਜਿਸ, ਸੰਤ ਅਤਿਥਿ ਚਲਿ ਜਾਹਿ।
ਸੇਵਾ ਹੋਇ ਨ ਤਾਂਹਿ ਕੀ, ਸਭਿਹਿਨਿ ਪਾਪ ਲਗਾਹਿ ॥੫॥

[1]ਗੁਰੂ ਜੀ ਬੋਲੇ।

ਚੌਪਈ:
ਜਾਨਹੁ ਗ੍ਰਿਹਸਤ ਧਰਮ ਸ਼ੁਭ ਏਹੂ।
ਆਇ ਅਤਿਥਿ ਕੀ ਸੇਵ ਕਰੇਹੂ[1]।
ਜਥਾਸ਼ਕਤਿ ਤਿਹ ਆਦਰ ਕਰਿਹੀ।
ਦੇ ਅਹਾਰ ਮ੍ਰਿਦੁ ਬਚਨ ਉਚਰਿਹੀ ॥੬॥

[1]ਕਰੇ।

ਧਰਮ ਹੀਨ ਇਹ ਖ਼ਾਨ ਦੁਸ਼ੁ ਮਤਿ।
ਪ੍ਰਭੁਤਾ ਮਦ ਮਹਿਂ ਭਏ ਅੰਧ ਅਤਿ।
ਕਹਿਰ ਉਚਿਤ ਥੇ ਕਹਿਰ ਪਰ੍ਯੋ ਸਿਰ।
ਸਦਾ ਖ਼ੁਦਾਇ ਬਿਸਾਰਿ ਰਹੇ ਉਰ' ॥੭॥
ਮਰਦਾਨੇ ਕੇ ਮਨ ਸੰਦੇਹੂ।
ਕੁਛਕ ਰਹ੍ਯੋ ਪਰ ਬੋਲ ਨ ਕੇਹੂ[1]।
ਸ਼੍ਰੀ ਨਾਨਕ ਤਿਹ ਉਰ ਕੀ ਜਾਨੀ।
ਬਿਨ ਸੰਸੈ ਕਰਿਬੇ ਬਿਧਿ ਠਾਨੀ ॥੮॥

[1]ਪਰ ਬੋਲਿਆ ਕੁਝ ਨਾਂ।

ਕਿਤਿਕ ਸਮਾਂ ਜਬ ਬੈਠਿ ਬਿਤਾਵਾ।
ਮਰਦਾਨੇ ਤਬ ਆਲਸ ਆਵਾ।
ਸੋਇ ਰਹ੍ਯੋ ਤਬ ਪਿਖਿ ਜਗਸਾਈਂ।
ਮਧੁਰ[1] ਬੂੰਦ ਇਕ ਉਦਰ[2] ਪਵਾਈ ॥੯॥

[1]ਮਿੱਠੇ ਦੀ। [2]ਪੇਟ ਤੇ।

ਤਿਹ ਸੁਗੰਧਿ[1] ਕਰਿ ਕੀਟੀ ਆਈ।
ਭਈ ਬਹੁਤ ਇਕਠੀ ਤਿਹ ਠਾਈਂ।
ਇਕ ਪਪੀਲਕਾ ਕਾਟ੍ਯੋ ਜਬ ਹੀ।
ਜਾਗ ਮਲੀ[1] ਮਰਦਾਨੇ ਸਭਿ ਹੀ ॥੧੦॥

[1]ਖੁਸ਼ਬੂ।

[1]ਜਾਗਕੇ ਮਲ ਸੁੱਟੀਆਂ।

ਮਰੀ ਸਰਬ ਪੁਨ ਲਗ੍ਯੋ ਨਿਹਾਰਨ।
ਤਬ ਸ੍ਰੀ ਗੁਰ ਕਿਯ ਬਚਨ ਉਚਾਰਨ।
'ਕਾਟ੍ਯੋ ਏਕ, ਬਹੁਤ ਤੈਂ ਮਾਰੀ।
ਮਰਦਾਨੇ ! ਉਰ ਲੇਹੁ ਬਿਚਾਰੀ†' ॥੧੧॥

†ਗੁਰੂ ਜੀ ਨੇ ਮਰਦਾਨੇ ਨੂੰ ਬਿਲਾਸ ਨਾਲ ਮਨੁੱਖ ਦੀ ਇਕ ਭੁੱਲ ਦੱਸੀ ਹੈ ਜੋ (ਬੇਖਿਆਲੀ) ਵਿਚ ਸਭ ਕੋਈ ਕਰਦਾ ਹੈ, ਕਿ ਆਪਣੇ ਮਨ ਨੂੰ ਨਿਆਉਂ ਬ੍ਰਿਤੀ ਵਿਚ ਹਰ ਕੋਈ ਸਦਾ ਨਹੀਂ ਰਖਦਾ, ਸਭ ਵਿਚ ਪਸ਼ੂ ਬ੍ਰਿਤੀ ਪ੍ਰਧਾਨ ਹੈ। ਇਹ ਨਹੀਂ ਗੁਰੂ ਜੀ ਦਾ ਭਾਵ ਕਿ ਬਾਬਰ ਦਾ ਸੈਦ ਪੁਰ ਦੀ ਕਤਲਾਮ ਯਾ ਤੇਰਾ ਬਹੁਤੀਆਂ ਕੀੜੀਆਂ ਨੂੰ ਮਾਰ ਦੇਣਾ ਵਿਹਤ ਕਰਮ ਹਨ। ਬਾਬਰ ਨੂੰ ਰੰਜ ਤਾਂ ਹਾਕਮ ਨਾਲ ਸੀ ਪਰ ਕਸ਼ਟ ਦਿੱਤਾ ਸਾਰੇ ਨਗਰ ਨੂੰ। ਨਾ ਇਹ ਭਾਵ ਹੈ ਕਿ ਇਕ ਦੇ ਰੋਟੀ ਨਾ ਦੇਣ ਨਾਲ ਸਾਰੀ ਨਗਰੀ ਦੰਡ ਯੋਗ ਸੀ, ਪਰ ਸਾਰੀ ਨਗਰੀ ਆਪਣੇ ਅਨੇਕ ਕਰਮਾਂ ਕਰਕੇ ਦੁਖ ਵਿਚ ਆਈ। ਇਹ ਗੱਲ ਗੁਰੂ ਜੀ ਪਿਛੇ ਦੱਸ ਆਏ ਹਨ ਕਿ ਪਾਪਾਂ ਕਰਕੇ, ਕੁਕਰਮਾਂ ਕਰਕੇ ਨਗਰੀ ਦੰਡ ਯੋਗ ਹੋ ਰਹੀ ਸੀ।

ਦੋਹਰਾ:

ਸਮਝ੍ਯੋ ਤਬ ਹਿਰਦੇ ਬਿਖੈ, ਜੋਰਿ ਹਾਥ ਹ੍ਵੈ ਦੀਨ।
'ਮਨ ਕੀ ਬੂਝਹੁ ਸਰਬ ਗਤਿ, ਕ੍ਰਿਪਾਨਿਧਾਨ ਪ੍ਰਬੀਨ !' ॥੧੨॥

ਚੌਪਈ:

ਇਸ ਬਿਧਿ ਬੈਸੇ ਕਰਤਿ ਬਿਲਾਸੂ।
ਸੱਤਿਸੰਧ ਜਗ ਭਗਤਿ ਪ੍ਰਕਾਸ਼ੂ[1]।

[1]ਸੰਤ ਦੇ ਮੇਲ ਵਾਲੇ ਤੇ (ਕੌਲ ਦੇ ਪੂਰੇ) ਜਗਤ ਵਿਚ ਭਗਤੀ ਦਾ ਪ੍ਰਕਾਸ਼ ਕਰਨ ਵਾਲੇ (ਗੁਰੂ ਜੀ)।

ਲਾਲੋ ਦ੍ਵਿਜ ਪੁਰਿ ਮਹਿਂ ਤਬ ਆਏ।
ਨਿਜ ਪਰਵਾਰ ਨਿਕੇਤ ਬਸਾਏ ॥੧੩॥
ਸਰਬ ਬ੍ਰਿਤਾਂਤ ਦੇਖਿ ਪੁਰਿ ਕੇਰਾ।
ਮਹਾਂ ਭਿਆਨ ਲਗਹਿ ਚਹੁੰਫੇਰਾ।
ਪੁਨ ਦੋਨੋ ਪ੍ਰਭੁ ਢਿਗ ਚਲਿ ਆਏ।
ਪਦ ਪੰਕਜ ਪਰ[1] ਪਰਿ[2] ਲਪਟਾਏ ॥੧੪॥

[1]ਤੇ। [2]ਪੈਕੇ।

ਭਾਨੁ[1] ਸਮਾਨ ਸਰੂਪ ਨਿਹਾਰਾ।

[1]ਸੂਰਜ।

ਅੰਬਕ ਅੰਬੁਜ ਬਿਕਸੇ ਚਾਰਾ[1]।

[1]ਨੇਤ੍ਰ ਕਵਲ ਖਿੜੇ ਸੁੰਦਰ।

ਅਨਿਕ ਭਾਂਤਿ ਕੀ ਉਸਤਤਿ ਠਾਂਨੀ।
ਪਰਮ ਪ੍ਰਸੀਦਤਿ ਭੇ[1] ਗੁਨਖਾਨੀ ॥੧੫॥

[1]ਪ੍ਰਸੰਨ ਹੋਏ।

ਦੋਨੋਂ ਨਗਰ ਬਿਖੈ ਪੁਨ ਜਾਈ।
ਅਨਿਕ ਪ੍ਰਕਾਰਨ ਮਹਿਮਾ ਗਾਈ।
ਹਿੰਦੂ ਤੁਰਕ ਹੁਤੇ ਸਭਿ ਜੇਈ।

ਆਨਿ ਚਰਨ ਲਪਟਾਏ ਤੇਈ ॥੧੬॥
ਭੀਰ ਭਈ ਚਹੁਂ ਦਿਸ਼ਿ ਜਗਤੇਸ਼ਾ।
ਸੱਤਿਨਾਮ ਦੀਨੋ ਉਪਦੇਸ਼ਾ।
ਸੰਤ ਅਤਿਥਿ ਕੀ ਸੇਵਾ ਕਰਨੀ।
ਤਿਹਂ ਕੀ ਮਹਿਮਾ ਬਹੁ ਬਿਧਿ ਬਰਨੀ[1] ॥੧੭॥ — [1]ਕਹੀ।
ਦ੍ਵੈ ਦਿਨ ਪੁਨ ਪ੍ਰਭੁ ਤਹਾਂ ਬਿਤਾਏ।
ਗਮਨੇ ਅਪਰ ਥਾਨ ਮਨ ਭਾਏ।
ਸੰਤਨ† ਚੀਰ ਸਰੀਰਹਿ ਸਾਜਹਿਂ। — †ਪਾ:-ਭਗਵੇ।
ਸੁਭਗ[1] ਸਿਤਾਸਿਤ ਸ਼ਮਸੁ[2] ਬਿਰਾਜਹਿ ॥੧੮॥ — [1]ਸ੍ਰੇਸ਼ਟ। [2]ਚਿੱਟਾ ਤੇ ਕਾਲਾ ਦਾਹੜਾ।
ਤੀਨ ਲੋਕ ਕੋ ਕਰਤਾ ਜੋਊ।
ਬੇਖ ਫਕੀਰੀ ਬਿਚਰਤਿ ਸੋਊ।
ਮੰਦ ਮੰਦ ਮਗ ਬਿਖੈ ਸੁਹਾਏ।

{ਸਾਹੁਰੇ ਨਗਰ ਫੇਰਾ}

ਸਸੁਰੇ ਨਗਰ ਨਿਕਟਿ ਚਲਿ ਆਏ ॥੧੯॥
ਵਹਿਰ ਅਜਿੱਤੇ ਕੂਪ[1] ਸੁਹਾਯਾ। — [1]ਅਜਿੱਤੇ ਦਾ ਖੂਹ।

{ਅਜਿੱਤਾ}

ਹੁਤੀ ਸਘਨ ਸੁੰਦਰ ਤਿਹ ਛਾਯਾ।
ਦੇਖਿ ਥਾਨਿ ਰਮਣੀਕ ਗੁਸਾਈਂ।
ਬੈਠਿ ਗਏ ਹਮ ਸੋਂ ਬਿਗਸਾਈ ॥੨੦॥
'ਸੈਲ ਬਿਸਾਲ ਕੀਨ ਸਭਿ ਦੇਸ਼ਾ।
ਹੁਤੀ ਨਿਦੇਸ਼[1] ਐਸ ਜਗਤੇਸ਼ਾ। — [1]ਆਗਿਆ, ਹੁਕਮ।
ਕਿਤਿਕ ਕਾਲ ਅਬ ਬੈਸ ਬਿਤਾਵਉਂ।
ਮਗਨ ਅਨੰਦ ਪ੍ਰਭੁ ਗੁਨ ਗਾਵਉਂ' ॥੨੧॥
ਮਾਨੁਖ ਏਕ ਬਿਲੋਕਤਿ ਦੌਰਾ।
ਸੁਧ ਕੀਨੀ ਮੂਲਾ ਜਿਸ ਠੌਰਾ।
'ਵਹਿਰ ਜਮਾਤਾ ਆਯੋ ਤੇਰੋ।
ਨਿਕਸੇ ਜਿਹ ਭਾ ਕਾਲ ਘਨੇਰੋ' ॥੨੨॥
ਸੁਧਿ ਸੁਨਿ ਕੈ ਤੂਰਨ ਉਠਿ ਧਾਯੋ।
ਸੰਗ ਅਜਿੱਤੇ ਕੋ ਲੇ ਆਯੋ।

ਕਬਿ ਕੋ ਰਹਯੋ ਕ੍ਰੋਧ ਉਰ ਪੂਰੀ।
ਬੇਖ ਫਕੀਰੀ ਦੇਖ੍ਯੋ ਧੂਰੀ ॥੨੩॥
ਅਧਿਕ ਕ੍ਰੋਧ ਹਿਰਦੇ ਮਹਿਂ ਹੋਵਾ।
ਗਯੋ ਸਮੀਪ ਠਾਂਢਿ ਹ੍ਵੈ ਜੋਵਾ।
ਬਹੁ ਕਠੋਰ ਮੁਖ ਬਚਨ ਅਲਾਵਾ[1]। — [1]ਮੂਲੇ ਨੇ) ਕਿਹਾ।
'ਛਾਤੀ ਦਾਹ ਕਰਨ ਤੁਮ ਆਵਾ ॥੨੪॥
ਪਿਖਹਿਂ ਸਹੋਦਰ[1] ਜਬ ਇਸ ਚਾਲਾ। — [1]ਦੇਖਦੇ ਹਨ (ਮੇਰੇ) ਭਰਾ।
ਪੀੜਾ ਬਜਾਪਹਿ ਮੁਝਹਿ ਬਿਸਾਲਾ।
ਨਿਜ ਇਸਤ੍ਰੀ ਤਜਿ ਕਰਿ ਸੁਤ ਦੋਊ।
ਨਹੀਂ ਆਇ ਸੁਧ ਲੀਨੀ ਕੋਊ ॥੨੫॥

ਦੋਹਰਾ:
ਸਿਰੀ ਚੰਦ ਜੈ ਰਾਮ ਘਰ, ਕੀਨੇ ਅਨੰਦ ਬਿਲਾਸ।
ਜਬ ਕੋ ਤਿਨ[1] ਪਰਲੋਕ ਭਾ, ਆਯੋ ਮੋਰ ਅਵਾਸ[2] ॥੨੬॥ — [1]ਭਾਈ ਜੈ ਰਾਮ ਜੀ ਤੇ ਬੀਬੀ ਨਾਨਕੀ ਜੀ ਦਾ। [2]ਘਰ।

ਚੌਪਈ:
ਸਭਿ ਕੀ ਮੈਂ ਪ੍ਰਿਤਪਾਰਨ ਕੀਨੀ।
ਨਹੀਂ ਆਇ ਇਨ ਕਬਿ ਸੁਧ ਲੀਨੀ।
ਹੋਨੋ ਹੁਤੋ ਫਕੀਰ ਜਿ ਐਸੇ।
ਨਿਜ ਪਰਵਾਰ ਸਹੇਰ੍ਯੋ ਕੈਸੇ' ॥੨੭॥
ਸ਼੍ਰੀ ਨਾਨਕ ਸੁਨਤੇ ਸਭਿ ਰਹੇ।
ਕੋਊ ਵਾਕ ਨ ਮੁਖ ਤੇ ਕਹੇ।
ਤਬਹਿ ਅਜਿੱਤੇ ਨੇ ਸਮਝਾਯੋ।
'ਕਹਿਨਿ ਕਠੋਰ ਨ ਤੁਮ ਬਨਿ ਆਯੋ' ॥੨੮॥
ਇਸ ਬਿਧਿ ਕਹਿ ਨਿਜ ਸਦਨ ਸਿਧਾਯੋ।
ਬਹੁ ਉੱਤਮ ਭੋਜਨ ਬਨਿਵਾਯੋ।
ਚਾਰੁ ਚੀਰ ਲੇ ਕਰਿ ਨਿਜ ਹਾਥਾ।
ਗਮਨ੍ਯੋ ਬਹੁਰ ਨਿਕਟਿ ਜਗਨਾਥਾ[1] ॥੨੯॥ — [1]ਗੁਰੂ ਜੀ ਦੇ ਪਾਸ।
ਰਿਸ ਸੋਂ ਜਰਤਿ ਜਾਸ ਕੀ ਛਾਤੀ।
ਬ੍ਰਿਕਤਿ[1] ਰੀਤਿ ਹਿਰਦੇ ਨ ਸੁਹਾਤੀ। — [1]ਤਿਆਗੀ ਦੀ।

ਭੋਜਨ ਧਰਿ ਕੈ ਗਿਰਾ ਅਲਾਈ।
'ਖਾਵਹੁ ਤੂੰ ਨਿਤ ਕੋ ਦੁਖਦਾਈ ॥੩੦॥
ਦੋਹਰਾ:
ਬੇਖ ਫਕੀਰੀ ਤਜਹੁ ਅਬ, ਪਹਿਰਹੁ ਬਸਨ ਜਿ ਚਾਰੁ।
ਹਮਰੇ ਸੋਦਰ[1] ਬੰਧੁ ਜੇ, ਤਿਨ ਮਹਿਂ ਨਹਿਂ ਕਰਿ ਖ੍ਵਾਰ' ॥੩੧॥

[1]ਭਰਾ।

ਚੌਪਈ:
ਪਹਿਰਹਿਂ ਚੀਰ ਨ ਭੋਜਨ ਖਾਂਹੀ।
ਸ਼੍ਰੀ ਪ੍ਰਭੁ ਮੁਖ ਤੇ ਬੋਲਤਿ ਨਾਂਹੀ।
ਸਿਰੀ ਚੰਦ ਤਬ ਲਖਮੀ ਦਾਸਾ।
ਬੰਦਨ ਕੀਨਿ ਆਨਿ ਪਿਤ ਪਾਸਾ ॥੩੨॥
ਬੈਠਜੋ ਪਹਿਰ ਬਿਤੀਤਜੋ ਜਬ ਹੀ।
ਪਹਿਰਜੋ ਖਾਯੋ ਨਹਿਂ ਕਿਛੁ ਤਬ ਹੀ।
ਬਸ ਨ ਬਸਾਵਹਿ ਰਿਸਜੋ ਬਿਸਾਲਾ[1]।
ਉਠਿ ਆਯੋ ਮੂਲਾ ਤਿਹ ਕਾਲਾ ॥੩੩॥

[1]ਵੱਸ ਨਹੀਂ ਚਲਦਾ ਬੜਾ ਕ੍ਰੋਧਵਾਨ ਹੋਯਾ।

ਸ਼੍ਰੀ ਪ੍ਰਭੁ ਰਹੇ ਬਿਰਾਜਤਿ ਤਾਂਹੀ।
ਜਿਨ ਕੇ ਦੇਖਤਿ ਦੋਖ ਨਸਾਹੀਂ।
ਜੇ ਮਹਿਮਾ ਜਾਨਹਿਂ ਗੁਰ ਕੇਰੀ।
ਸੇ ਆਵਹਿਂ ਤਹਿਂ ਦਰਸ਼ਨ ਹੇਰੀ ॥੩੪॥
ਬੰਦਨ ਕਰਹਿਂ ਜਨਮ ਫਲ ਪਾਵਹਿਂ।
ਰਹਹਿਂ ਨਿਕਟ ਪੁਨ ਸਦਨ ਸਿਧਾਵਹਿਂ।
ਕੋ ਆਵੈ ਕੋ ਕਰਹਿ ਪਿਆਨਾ।
ਭੀਰ ਭੂਰ ਹੋਈ ਤਿਹ ਥਾਨਾ ॥੩੫॥
ਲੇ ਉਪਦੇਸ਼ ਸਿੱਖ ਕੋ ਹੋਵਹਿ।
ਸਿਮਰਹਿ ਨਾਮ ਸਕਲ ਅਘ ਖੋਵਹਿ।
ਇਕ ਤੇ ਦੂਸਰ ਮਹਿਮਾ ਸੁਨਿ ਕੈ।
ਆਇ ਪਰਹਿ ਚਰਨਨ ਗੁਰ ਗੁਨਿ ਕੈ ॥੩੬॥
ਕਿਤਿਕ ਕਾਮਨਾ ਧਰਿ ਕਰਿ ਸੇਵਹਿਂ।
ਜੋ ਇੱਛੈਂ ਬਿਨ ਸੰਸੈ ਲੇਵਹਿਂ।
ਨਿਰਮਲ ਮਨ ਕਰਨੇ ਕੇ ਹੇਤਾ।

ਰਹਹਿਂ ਕਿਤਿਕ ਢਿਗ ਪ੍ਰੀਤ ਸਮੇਤਾ
॥੩੭॥
ਸਤਿਸੰਗਤ ਹੋਵਨ ਬਹੁ ਲਾਗੀ।
ਕਰਹਿਂ ਕੀਰਤਨ ਸ਼ਰਧਾ ਜਾਗੀ।
ਦਰਸ਼ਨ ਕੇਰ ਪ੍ਰਤਾਪ ਬਿਸ਼ਾਲਾ।
ਕਿਉਂ ਨ ਚਲਹਿਂ ਨੀਕੀ ਨਰ ਚਾਲਾ
॥੩੮॥
ਦੋਹਰਾ:
ਹੁਤੋ ਨਗਰ ਕੋ ਚੌਧਰੀ, ਨਾਮ ਅਜਿੱਤਾ ਜਾਂਹਿ।
{ਅਜਿੱਤਾ ਉਧਾਰ}
ਮਹਿਮਾ ਪ੍ਰਭੁ ਅਵਲੋਕਿ ਕੈ, ਸਮਝ੍ਯੋ ਨਿਜ ਮਨ ਮਾਂਹਿ ॥੩੯॥
ਚੌਪਈ:
ਜਹਿਂ ਸੋਹਿਤਿ ਬੇਦੀ ਕੁਲਦੀਪਾ।
ਗਮਨ੍ਯੋ ਤਿਨ ਕੇ ਤਬਹਿ ਸਮੀਪਾ।
ਹ੍ਵੈ ਕਰਿ ਦੀਨ ਪ੍ਰੇਮ ਉਰ ਭਰਿ ਕੈ।
ਰਹ੍ਯੋ ਚਰਨ ਕਵਲਨ ਸਿਰ ਧਰਿ ਕੈ
॥੪੦॥
ਬਹੁਰ ਨ ਊਪਰ ਸੀਸ ਉਠਾਵਾ।
ਸ੍ਰੀ ਨਾਨਕ ਜੀ ਕਛੁ ਨ ਅਲਾਵਾ।
ਬੈਠਿ ਰਹੇ ਤੂਸ਼ਨਿ ਕੋ ਧਾਰੀ।
ਜੋ ਨਿਜ ਸੇਵਕ ਮੋਖ ਉਦਾਰੀ ॥੪੧॥
ਨਹੀਂ ਅਜਿੱਤੇ ਸੀਸ ਉਚਾਯੋ।
ਇਸ ਪ੍ਰਕਾਰ ਇਕ[1] ਜਾਮ ਬਿਤਾਯੋ। [1]ਇਕ ਪਹਿਰ।
ਕ੍ਰਿਪਾ ਦ੍ਰਿਸ਼ਟਿ ਕੋ ਦੇਖਿ ਗੁਸਾਈਂ[1]। [1]ਮੇਹਰ ਦੀ ਨਿਗਾਹ ਨਾਲ ਦੇਖ ਕੇ ਗੁਰੂ ਜੀ ਨੇ।
ਮ੍ਰਿਦੁਲ ਮਧੁਰ[1] ਮੁਖ ਗਿਰਾ ਅਲਾਈ [1]ਮਿੱਠੀ ਤੇ ਪਿਆਰੀ।
॥੪੨॥
'ਅਬ ਉਠਿਯੇ ਕਰਤਾਰ ਪਿਆਰੇ।
ਅਪਨ ਮਨੋਰਥ ਕਰਹੁ ਉਚਾਰੇ।'
ਨਿਜ ਹਾਥਨ ਸੋਂ ਤਬ ਜਗਨਾਥਾ।
ਬੈਠਾਰ੍ਯੋ ਉਠਾਇ ਤਿਹ ਮਾਥਾ ॥੪੩॥
ਹਾਥ ਜੋਰਿ ਕੈ ਬਿਨਤੀ ਭਾਖੀ।

'ਰਾਵਰ ਹੋ ਸਭਿ ਘਟ ਕੇ ਸਾਖੀ[1]।
ਤੁਮ ਸਭਿ ਜਾਨਹੁ ਅੰਤਰਜਾਮੀ!
ਕਜੋਂ ਬਨਿ ਹੈ ਮਮ ਕਹਿਨੋਂ ਸ੍ਵਾਮੀ ॥੪੪॥

[1]ਸਭ ਹਿਰਦਿਆਂ ਦੇ ਜਾਣਨੇ ਵਾਲੇ ਹੋ ਆਪ।

ਜੋ ਨਹਿਂ ਜਾਨਹਿਂ ਤਾਂਹਿ ਅਗਾਰੀ।
ਕਰੈ ਆਪਨੀ ਬ੍ਰਿਥਾ[1] ਉਚਾਰੀ।
ਸਰਬੱਗਨ ਢਿਗ ਤੂਸ਼ਨਿ ਨੀਕੀ।
ਕਰਹਿਂ ਭਲੇਰੀ ਭਾਵਤਿ ਜੀਕੀ[1]' ॥੪੫॥

[1]ਹਾਲਤ, ਪੀੜਾ।

[1]ਸਰਬੱਗਜ) ਚੰਗੀ ਤੇ ਮਨ ਭਾਂਵਦੀ ਹੀ (ਗੱਲ) ਕਰਦੇ ਹਨ।

ਸੁਨਤਿ ਪ੍ਰਸੀਦੇ ਰਿਦੇ ਗੁਸਾਈਂ।
ਕਰਨ ਕ੍ਰਿਤਾਰਥ ਗਿਰਾ ਅਲਾਈ।
'ਬੰਦਨ ਕਰਿ ਕਰਤਾਰ ਅਗਾਰੀ।
ਪੂਜਹਿ ਮਨਕਾਮਨਾ ਤੁਮਾਰੀ' ॥੪੬॥
ਸੁਨਿ ਕੈ ਬਹੁਰ ਚਰਨ ਲਪਟਾਯੋ।
ਤਤਛਿਨ ਗਜਾਨ ਰਿਦੈ ਹੁਇ ਆਯੋ।
ਸ਼ਕਤਿ ਬਿਸ਼ਾਲ ਭਈ ਸਭਿ ਭਾਂਤੀ।
ਪਾਈ ਏਕ ਬਾਰ ਜਨੁ ਥਾਤੀ[1] ॥੪੭॥

[1]ਥੈਲੀ।

ਸੇਵਾ ਕਰਨ ਲਗਜੋ ਯੁਤ ਪ੍ਰੀਤੀ।
ਬੇਮੁਖਤਾ ਸਗਰੀ ਉਰ ਬੀਤੀ।
ਕਿਤਿਕ ਦਿਵਸ ਇਸ ਭਾਂਤਿ ਬਿਤਾਏ।
ਸਿੱਖੀ ਮਗ ਮਹਿਂ ਬਹੁ ਨਰ ਪਾਏ ॥੪੮॥
ਇਕ ਦਿਨ ਸਾਸੁ ਸਸੁਰ ਗੁਰ ਕੇਰੇ।
ਆਏ ਨਿਕਟਿ ਕ੍ਰੋਧ ਕੇ ਪ੍ਰੇਰੇ।
ਸੰਗ ਸੁਲਖਣੀ ਚਲਿ ਕਰਿ ਆਈ।
ਪਾਸ ਬੈਠਿ ਕਰਿ ਸਾਸੁ ਅਲਾਈ ॥੪੯॥
'ਸੁਨਤੋ ਵੇ! ਤੂੰ ਰਹਜੋ ਕੁਰਾਹੀ।
ਸਦਾ ਹਮਾਰੀ ਛਾਤੀ ਦਾਹੀ।
ਪੁੱਤ੍ਰਨਿ, ਬਨਿਤਾ[1], ਤਜਿ ਪਰਵਾਰਾ।
ਫਿਰਜੋ ਪ੍ਰਦੇਸ਼ਨ ਦ੍ਵਾਰਨ ਦ੍ਵਾਰਾ[1] ॥੫੦॥

[1]ਇਸਤ੍ਰੀ।

[1]ਦਰਬਦਰ।

ਕੋ ਕਾਰਜ ਤੈਂ ਹਾਸਲ ਕੀਨਾ?
ਅਪਨੋ ਦਰਬ ਲੁਟਾਇ ਸੁ ਦੀਨਾ।
ਜਗ ਕੀ ਲਾਜ ਤਜੀ ਇਕ ਬਾਰੀ।

ਹਮ ਕੋ ਸਭਿ ਮਹਿਂ ਕੀਨ ਖੁਆਰੀ
॥੫੧॥
ਨਰ ਕਹਿਂ -ਅਮੁਕੇ ਕੋ ਜੁ ਜਮਾਤਾ।
ਭਯੋ ਫਕੀਰ ਤਜੇ ਤਿਯ ਤਾਤਾ[1]-।' [1]ਇਸਤ੍ਰੀ ਪੁੱਤ੍ਰ।
ਸ਼੍ਰੀ ਨਾਨਕ ਤੂਸ਼ਨਿ ਹ੍ਵੈ ਬੈਸੇ।
ਸਨਮੁਖ ਬਚਨ ਭਨਜੋ ਨਹਿਂ ਕੈਸੇ
॥੫੨॥
ਸੁਨੀ ਅਜਿੱਤੇ ਜਬ ਅਸ ਗਾਥਾ।
-ਮੂਲਾ ਲਰਤਿ ਗੁਰੂ ਕੇ ਸਾਥਾ-।
ਦੌਰਜੋ ਘਰ ਤੇ ਤੂਰਨ ਆਵਾ।
ਤਿਨ ਸੋਂ ਅਸ ਬਿਧਿ ਬਚਨ ਅਲਾਵਾ
॥੫੩॥
'ਊਚੇ ਕਹਿ ਕਿਉਂ ਸੀਸ ਖਪਾਵਤਿ।
ਕਿਉਂ ਤੁਮ ਦੁਖੀ ਹੋਇ ਪਛੁਤਾਵਤਿ।
ਮਹਾਂ ਪੁਰਖ ਉਰ ਮਤੋ ਉਚੇਰਾ।
ਭੇਦ ਨ ਜਾਨਿ ਸਕਹੁ ਇਨ ਕੇਰਾ ॥੫੪॥
ਬਿਨਾ ਹੇਤੁ[1] ਤੇ ਆਨ ਅਕਾਵਤਿ। [1]ਬਿਨਾਂ ਕਾਰਨ।
ਇਹ ਨਹਿਂ ਤੁਮ ਕੋ ਕਛੂ ਦੁਖਾਵਤਿ।
ਨਹੀਂ ਬਿਗਾਰਤਿ ਕਾਰਜ ਰਾਈ।
ਕਛੂ ਨ ਜਾਚਤਿ ਤੁਮ ਢਿਗ ਜਾਈ
॥੫੫॥
ਕਹਹੁ ਕਠੋਰ ਗਿਰਾ ਦੁਖ ਦਾਈ।
ਨਾਹਕ[1] ਰੋਸੁ ਕਰਹੁ ਅਕੁਲਾਈ[2]। [1]ਐਵੇਂ। [2]ਵਜਾਕੁਲ ਹੋ ਕੇ।
ਭਯੋ ਫਕੀਰ ਬ੍ਰਿਕਤਿ[1] ਮਨ ਮਾਂਹੀ। [1]ਤਿਆਗੀ।
ਅਬ ਤੁਮ ਕਾਜ ਰਹਜੋ ਕੋ ਨਾਂਹੀ ॥੫੬॥
ਕਰਿ ਸੰਤੋਖ ਸਦਨ ਨਿਜ ਬੈਸਹੁ।
ਮੁਖ ਤੇ ਬਚਨ ਕਹੋ ਨਹਿਂ ਕੈਸਹੁ।'
ਬੋਲਜੋ ਮੂਲਾ 'ਤੁਮ ਹੋ ਸਜਾਨੇ।
ਸੁਨਹੁ ਚੌਧਰੀ! ਸਭਿ ਬਿਧਿ ਜਾਨੇ[1] [1]ਜਾਣਦੇ ਹੋ।
॥੫੭॥
ਪ੍ਰਿਥਮੈ ਇਸ ਢਿਗ ਦਰਬ ਘਨੇਰਾ।
ਦਯੋ ਲੁਟਾਇ ਸਰਬ ਬਿਨ ਦੇਰਾ।

ਇਤਨੀ ਗੁਨੀ ਨ[1] ਨਿਜ ਮਨ ਮਾਂਹੀ। [1]ਇੰਨੀ ਨਾ ਸੋਚੀ।
-ਸੁਤ ਬਨਿਤਾ ਕਿਹ ਥਲ ਤੇ ਖਾਹੀਂ- ॥੫੮॥
ਸਭਿ ਬਿਵਹਾਰ ਦਰਬ ਤੇ ਹੋਈ।
ਸੋ ਇਨ ਦੀਨ ਅਕਾਰਥ ਖੋਈ।
ਬਹੁਰੋ ਤਜੀ ਜਗਤ ਕੀ ਲਾਜਾ।
ਬੇਖ ਫਕੀਰੀ ਤਨ ਮੈਂ ਸਾਜਾ ॥੫੯॥
ਪਰਦੇਸ਼ਨਿ ਗਮਨਜੋ ਬਹੁ ਕਾਲਾ।
ਅਬਿ ਆਯੋ ਨਿਜ ਤਜਤਿ ਨ[1] ਚਾਲਾ। [1]ਛਡਦਾ ਨਹੀਂ।
ਬੈਠਿ ਸਮੀਪ ਦਹਤਿ ਨਿਤ ਛਾਤੀ।
ਇਸ ਕੀ ਚਿੰਤ ਹਮਹਿਂ ਦਿਨ ਰਾਤੀ ॥੬੦॥
ਜੇ ਸ਼ਰੀਕ ਸਭਿ ਹਂਸੀ ਉਚਾਰੈਂ।
ਇਹ ਨਹਿਂ ਕਿਹ ਕੀ ਸ਼ੰਕ ਬਿਚਾਰੈ।'
ਬਹੁਰ ਅਜਿੱਤਾ ਬੋਲਜੋ ਬਾਨੀ।
'ਸੁਨੋ ਚਚਾ! ਤੁਮ ਕਹਤਿ ਸਿਆਨੀ[1] ॥੬੧॥ [1]ਤੁਸੀਂ ਸਿਆਣੀ ਗੱਲ ਆਖਦੇ ਹੋ।
ਜੋ ਪਰੰਤੁ[1] ਹੋਵੈ ਸੰਸਾਰੀ। [1]ਪਰ ਜੇੜ੍ਹਾ ਤਾਂ।
ਤਿਸ ਕੋ ਚਹਤਿ ਸੁ ਅਸ ਬਿਵਹਾਰੀ।
ਇਨ ਕੋ ਸੁਪਨੇ ਮੋਹ ਨ ਆਵੈ।
ਰਹਿਤਿ ਆਪ ਤਸ ਜਸ[1] ਮਨ ਭਾਵੈ ॥੬੨॥ [1]ਜਿਵੇਂ।
ਇਨ ਕੇ ਆਗੈ ਤੂਸ਼ਨ ਠਾਨਹੁ।
ਇਸ ਬਿਧਿ ਅਪਨਾ ਭਲਾ ਪਛਾਨਹੁ।'
ਮੂਲਾ ਕਹੈ 'ਨ ਹੌਂ ਅਬ ਕਹੌਂ।
-ਨਿਜ ਪਰਵਾਰ ਸਮ੍ਹਾਰੈ- ਚਹੋਂ ॥੬੩॥
ਸਭਿ ਕੋ ਖਰਚ ਪਰਜੋ ਗਰ ਮੇਰੇ।
ਇਨ ਸੁਧ ਲਈ ਨ ਕਬ ਮੁਰਿ ਹੇਰੇ[1]। [1]ਮੇਰੇ ਦੇਖਦਿਆਂ। (ਅ) ਮੁੜਕੇ (ਨਾ ਆ ਕੇ) ਡਿੱਠਾ।
ਸੂਧਾ ਹੋਇ ਨ ਇਹ ਮਮ ਭਾਖੇ[1]। [1]ਮੇਰੇ ਆਖੇ ਸਿੱਧਾ ਨਹੀਂ ਹੁੰਦਾ।
ਨਿਤ ਟੇਢੇ ਮਾਰਗ ਪਗ ਰਾਖੇ' ॥੬੪॥

ਦੋਹਰਾ:

[1] 'ਸੁਨਿ ਮਹਿਤਾ[2]! ਸ਼੍ਰੀ ਚੰਦ ਪੁਨ, ਦੂਜੋ [1]ਅਜਿੱਤਾ ਚੌਧਰੀ ਬੋਲਿਆ। [2]ਹੇ ਮਹਿਤਾ (ਮੂਲ ਚੰਦ ਜੀ)।

ਲਖਮੀ ਦਾਸ।
ਤਰੁਨ ਬੈਸ ਤਿਨ ਕੀ ਭਈ, ਖਾਟਹਿਂ ਅਬ ਧਨ ਰਾਸ ॥੬੫॥

ਚੌਪਈ:
ਤਿਨ ਕੀ ਮਾਤ ਸੁਸਾ[1] ਸਮ ਹੇਰੀ।
ਹੌਂ ਕਰਿਹੌਂ ਤਿਹ ਸੇਵ ਘਨੇਰੀ।
ਪਠਹੁ ਸਦਨ ਮਮ ਬਿਲਮ ਨ ਲਾਵਹੁ।
ਕਛੁ ਨਹਿਂ ਰਿਦੇ ਸਂਦੇਹ ਉਠਾਵਹੁ' ॥੬੬॥

[1](ਅਪਨੀ) ਭੈਣ।

ਮੂਲਾ ਕਹੈ 'ਨ ਇਉਂ ਬਨਿ ਆਵੈ।
ਹਮਰੀ ਨਿੰਦਾ ਜਗਤ ਅਲਾਵੈ।
-ਅਪਨੀ ਤਨੁਯਾ ਹੇਤੁ ਅਹਾਰਾ[1]।
ਪਰ ਘਰ ਪਠੀ- ਕਹੈ ਸੰਸਾਰਾ' ॥੬੭॥

[1]ਰੋਟੀ ਵਾਸਤੇ।

ਕਹੈ ਅਜਿੱਤਾ 'ਜੇ ਅਸ ਜਾਨਹੁ।
ਨਿਜ ਮੁਖ ਤੇ ਤੁਸ਼ਨਿ ਇਮ ਠਾਨਹੁ।
ਕਜਾ ਇਨ[1] ਆਗੈ ਜਾਇ ਬਖਾਨਜੋ।
ਜਿਨ ਕੋ ਭੇਦ ਸੁ ਜਾਇ ਨ ਜਾਨਜੋ ॥੬੮॥

[1]ਗੁਰੂ ਜੀ ਦੇ।

ਦੁਖ ਸੁਖ ਮਹਿਂ ਸਮਤਾ ਇਨ ਕੇਰੀ।
ਸਾਧੁ ਰੂਪ ਹੈ ਬ੍ਰਿਕਤਿ ਘਨੇਰੀ।'
ਮੂਲਾ ਭਨਤਿ 'ਕਹੈਂ ਜਿਹ ਸਾਧੂ[1]।
{ਮੂਲੇ ਅਤੇ ਚੰਦੋਰਾਨੀ ਦੇ ਕਠੋਰ ਬਚਨ}
ਇਹ ਸਮ ਕੋ ਨ ਕਰੈ ਅਪਰਾਧੂ ॥੬੯॥

[1]ਜਿਸ ਨੂੰ (ਤੂੰ) ਸਾਧੂ ਕਹਿੰਦਾ ਹੈਂ।

ਦੋਹਰਾ:
ਇਸ ਜੈਸਾ ਖੋਟਾ ਨ ਕੋ, ਨਿਤ ਛਾਤੀ ਕਿਯ ਦਾਹ।
ਕੌਨ ਸੁ ਲੱਛਨ ਸਾਧ ਕੋ, ਨਾਮ ਪਰਜੋ ਜਗ ਮਾਂਹਿ' ॥੭੦॥

ਚੌਪਈ:
ਚੰਦੋਰਾਨੀ ਕਰਕੀ[1] ਫੇਰ।
'ਤਪਾ ਰਖਾਯੋ ਆਖਯ ਟੇਰਿ[1]।
ਕੀਨੋ ਵਹਿਰ ਫਕੀਰੀ ਬੇਸਾ।

[1]ਕੜਕ ਕੇ ਬੋਲੀ।

[1]ਆਪਣਾ ਤਾਂ ਨਾਮ ਤਪਾ ਰਖਾ ਲਿਆ ਹੈ (ਲੋਕਾਂ ਨੂੰ) ਕਹਿਕੇ।

ਤਿਯ ਸੁਤਿ ਤਜਿ ਕੈ ਫਿਰਯੋ ਬਿਦੇਸ਼ਾ ॥੨੧॥

ਕਰਿ ਅਨਾਥ ਤਿਨ ਗਯੋ ਪਲਾਈ।
ਤਨਕ ਨ ਮਨ ਮਹਿਂ ਕਰੁਨਾ ਆਈ।
ਹੌਂ ਪਰਮੇਸ਼ੁਰ ਕੋ ਭੈ ਕਰਿ ਕੈ।
ਇਸ ਕੋ ਕਹਿਤਿ ਨ ਕਛੁ ਬਿਚਰਿ ਕੈ ॥੨੨॥

ਨਾਤੁਰ ਮੈਂ ਅਬ ਕਰੋਂ ਖੁਆਰੂ[1]।
ਪ੍ਰਗਟਾਵੋਂ ਇਹ ਸ੍ਵਾਂਗ ਕੁਚਾਰੂ[1]†।
ਸੁਨਿ ਸ਼੍ਰੀ ਗੁਰ ਤੂਸ਼ਨਿ ਹ੍ਵੈ ਰਹੇ।
ਤਨਕ[1] ਬਦਨ ਤੇ ਬਚਨ ਨ ਕਹੇ ॥੨੩॥

[1]ਖੁਆਰ ਕਰ ਦਿੰਦੀ। (ਅ) ਕਰਾਂਗੀ।
[1]ਇਸ ਦਾ ਸ੍ਵਾਂਗ ਖੋਟੀ ਚਾਲ ਵਾਲਾ। †ਪਾ:-ਸਾਗਰ ਚਾਰੂ।
[1]ਥੋੜਾ ਬੀ।

ਦੋਹਰਾ:
ਬੋਲੀ ਬਹੁਰ ਸੁਲੱਖਣੀ, 'ਤੁਮ ਸੰਗ ਬੋਲਨਿ ਕਾਜ[1]।
ਏਕ ਬਾਰ ਜਗ ਲਾਜ ਤਜਿ, ਕਿਉਂ ਕਰਿ ਭਯੋ ਨਿਲਾਜ† ॥੨੪॥

[1]ਮੇਰਾ) ਕੰਮ ਹੈ।

†ਐਸੇ ਵਾਕ ਜਗਤ ਰੀਤਿ ਦੇ ਜਗਤ ਦੇ ਮੋਹ ਮਾਇਆ ਵਿਚ ਕਹੇ ਗਏ ਹਨ, ਕਾਰਣ, ਗੁਰੂ ਜੀ ਦੀ ਆਤਮਕ ਉੱਚਤਾ, ਪਰਉਪਕਾਰ, ਤਯਾਗ, ਵੈਰਾਗ, ਅਬਚਲੀ ਜੋਤ ਹੋਣ ਤੋਂ ਅਜੇ ਨੈਣ ਮੁੰਦੇ ਹਨ। ਦੂਸਰੇ ਪੇਕੇ ਘਰ ਦਾ ਅਪਮਾਨ ਤੇ ਦੁਖ (ਦੇਖੋ ਅੰਕ ੨੯) ਬੇਬਸ ਕਰ ਰਿਹਾ ਹੈ ਤੇ ਬੇਅਦਬੀ ਦੇ ਵਾਕ ਉਸ ਉੱਖੜੀ ਚਿਤ ਬ੍ਰਿਤੀ ਤੋਂ ਬੇਤੋਲੇ ਨਿਕਲਦੇ ਹਨ। ਇਨ੍ਹਾਂ ਸਾਰੇ ਵਾਕਾਂ ਦੇ ਸਹਾਰਨ ਤੋਂ ਗੁਰੂ ਜੀ ਦੀ ਸਹਿਨਸ਼ੀਲਤਾ ਦਾ ਕਮਾਲ ਸਫੁਟ ਹੁੰਦਾ ਹੈ।

ਚੌਪਈ:
ਕਿਉਂ ਤੁਮ ਫਿਰੇ ਮੋਹਿ ਸੰਗ ਲਾਵਨ[1]।
ਜੇ ਤਨ ਭਗਵੇਂ ਭੇਖ† ਬਨਾਵਨ।
ਮੁਝ ਕੋ ਕਰਿ ਅਨਾਥ ਇਕ ਬਾਰੀ।
ਆਇ ਨ ਕਬਹੂੰ ਸੁਰਤਿ ਸੰਭਾਰੀ' ॥੨੫॥

[1]ਲਾਵਾਂ।
†ਪਾ:-ਭੇਖ ਫਕੀਰ।

ਕਹਿਤ ਅਜਿੱਤਾ 'ਭਗਨੀ ! ਸੁਨੀਏ।
ਭਲਾ ਆਪਨਾ ਤੂਸ਼ਨਿ ਗੁਨੀਏ[1]।
ਅਸਨ ਬਸਨ ਕੀ ਜੇ ਹ੍ਵੈ ਚਾਹੀ।
ਸੇਵਾ ਕਰੌਂ, ਕਹੋ ਮੁਝ ਪਾਹੀ ॥੨੬॥

[1]ਚੁਪ ਵਿਚ ਜਾਣੋ।

ਦੋਹਰਾ:
ਮਾਤ ਪਿਤਾ ਤੇਰੇ ਕਹੈਂ, ਕਹਿਨ ਉਚਿਤ

ਤੁਝ ਨਾਂਹਿ।
ਮੁਖ ਤੇ ਭਨਤਿ ਕੁਬੋਲ ਕੋ, ਹ੍ਵੈ ਬਿਰੋਧ ਤੁਮ ਮਾਂਹਿ ॥੭੭॥

ਚੌਪਈ:
ਹੈ ਇਨ ਕੇ ਸੰਗ ਤੁਮਰੋ ਕਾਜਾ।
ਇਨ ਹੀ ਸੋਂ ਸਭਿ ਬਿਧਿ ਸੁਖਸਾਜਾ।'
ਕਹੈ ਸੁਲਖਨੀ 'ਸੁਨਿ ਮਮ ਭਾਈ!
ਹੌਂ ਕਿਹ ਕੇ ਅਵਲੰਬ ਰਹਾਈਂ ॥੭੮॥
ਮਾਤ ਪਿਤਾ ਦੇਵਤਿ ਹੈਂ ਗਾਰੀ[1]।
ਅਪਨ ਗਰੇ ਤੇ ਚਹਿਤ ਉਤਾਰੀ।
ਬੋਲ ਕੁਬੋਲ ਦੇਤਿ ਹੈਂ ਤਾਨੇ[1]।
-ਤੂੰ ਭੀ ਕਰਹੁ ਫਕੀਰੀ ਬਾਨੇ ॥੭੯॥
ਜਾਇ ਬੈਠਿ ਨਿਜ ਪਤਿ ਕੇ ਪਾਸੂ।
ਸਾਧੂ[†] ਭੇਖ ਕਰਹੁ ਜਸ ਤਾਸੂ[1]।
ਪਰੀ ਗਰੇ ਤੂੰ ਸਦਾ ਹਮਾਰੇ-।
ਸੋ ਸਭਿ ਸਾਚੀ ਕਰਤਿ ਉਚਾਰੇ ॥੮੦॥

ਦੋਹਰਾ:
ਮੁਰ[1] ਨਿਣਾਨ ਜੋ ਨਾਨਕੀ, ਜਬ ਜੀਵਤਿ ਸੁਖਦਾਇ।
ਸਿਰੀ ਚੰਦ ਤਿਹ ਸਦਨ ਮਹਿਂ, ਸਭਿ ਕੁਛ ਪਹਿਰਤਿ ਖਾਇ ॥੮੧॥

ਚੌਪਈ:
ਮਨ ਭਾਵਤਿ ਜੋ ਕਰਤਿ ਬਿਲਾਸੂ।
ਨਹਿਂ ਚਿੰਤਾ ਕਾਂਹੂ ਕੀ ਤਾਸੂ।
ਜਬ ਕਾ ਭਾ ਤਿਨ ਕੋ ਪਰਲੋਕੂ।
ਹਮ ਕੋ ਭਯੋ ਸਭੈ ਬਿਧਿ ਸ਼ੋਕੂ ॥੮੨॥
ਦਸ ਦਿਸ਼ਿ ਤੇ ਮੁਝ ਬਨਯੋ ਕੁਫੇਰਾ[1]।
ਕਿਸ ਪ੍ਰਕਾਰ ਹ੍ਵੈ ਜੀਵਨ ਮੇਰਾ?'
ਅਸ ਕਹਿ ਆਂਖਨ ਆਂਸੂ ਗੇਰਤਿ।
ਊਚ ਸ੍ਵਾਸ ਲੈ ਧਰਨੀ ਹੇਰਤਿ ॥੮੩॥
ਸ਼੍ਰੀ ਨਾਨਕ ਪਿਖਿ ਸੁਨਿ ਕੈ ਬਾਨੀ।
ਰਿਦੈ ਬਿਖੈ ਕਰੁਨਾ ਬਹੁ ਠਾਨੀ।

[1]ਗਾਲੀਆਂ।
[1]ਮੇਹਣੇ।
[1]ਜੈਸਾ ਤਿਸ (ਪਤੀ) ਦਾ ਹੈ (ਅ) ਤੈਸਾ ਕਰ। [†]ਪਾ:-ਭਗਵਾ।
[1]ਮੇਰੀ।
[1]ਖੋਟਾ ਫੇਰ, ਘਾਟਾ।

ਕਹਿਤਿ ਭਏ 'ਸੁਨ ਚੋਣੀ[1] ! ਕਾਨਾ।
ਦੁਖ ਪੁਨ ਭੂਖ ਜਿ ਕਰਹੁ ਪ੍ਰਵਾਨਾ ॥੮੪॥
ਰਹੁਹ ਨਿਕਟਿ ਹਠ ਕਰਹੁ ਘਨੇਰਾ।
ਜੋ ਹਮ ਹਾਲ ਸੁ ਹੋਵਹਿ ਤੇਰਾ।'
ਭਨੈਂ ਸੁਲਖਨੀ 'ਸੁਨਿ ਬਚ ਮੋਰੇ।
{ਸ੍ਰੀ ਸੁਲਖਣੀ ਜੀ ਦੀ ਬੇਨਤੀ}
ਨਹਿਂ ਭੂਖਨ ਜਾਚੋਂ ਢਿਗ ਤੋਰੇ ॥੮੫॥
ਰਿਦੈ ਬਿਖੈ ਚਾਹੋਂ ਨਿਤ ਐਸੇ।
ਤੁਮ ਜਿਉਂ ਹਾਲ ਹੋਇ ਮਮ ਤੈਸੇ।
ਦੁਖ ਭੁਖ ਸਹਿ ਕੈ ਅਪਨ ਸਰੀਰਾ।
ਰਹੋਂ ਸਦੀਵ ਤੁਮਾਰੇ ਤੀਰਾ' ॥੮੬॥
ਪ੍ਰਭੁ ਬੋਲੇ 'ਜੇ ਅਸ ਮਨ ਤੇਰੇ।
ਆਨਹੁ ਸੁਤ ਅਬ ਕਰਹੁ ਨ ਦੇਰੇ।
ਸਭਿ ਕਰਤਾਰ ਕਰਹਿਗੋ ਨੀਕੀ।
ਜੇ ਸ਼ਰਧਾ ਐਸੀ ਦਿਢ ਜੀ ਕੀ' ॥੮੭॥
ਸੁਨੇ ਸੁਲਖਨੀ ਅਸ ਬਚ ਜਬ ਹੀ।
ਤੂਰਨ ਗਈ ਸਦਨ ਕੋ ਤਬ ਹੀ।
ਦੋਨੋ ਸੁਤ ਲੇ ਕਰਿ ਨਿਜ ਸੰਗਾ।
ਹਰਖਤਿ ਆਈ ਕਰਤਿ ਉਮੰਗਾ ॥੮੮॥
ਮੂਲ ਚੰਦ ਪੁਨ ਚੰਦੋਰਾਣੀ।
ਘਰ ਗਮਨੀ ਮਨ ਬਹੁ ਮੁਰਝਾਣੀ।
ਬਹੁਰੋ ਬੋਲ ਨ ਕੋਊ ਆਵਤਿ।
ਹ੍ਵੈ ਤੂਸ਼ਨਿ ਹਿਰਦੇ ਪਛੁਤਾਵਤਿ ॥੮੯॥
ਦੋਹਰਾ:
ਸਿਰੀਚੰਦ ਕੋ ਸੰਗ ਲੇ, ਦੂਸਰ ਲਖਮੀ ਦਾਸ।
ਆਇ ਸੁਲਖਨੀ ਬੈਠਿਗੀ, ਪਾਇ ਹਰਖ ਸੁਖਰਾਸ ॥੯੦॥
ਚੌਪਈ:
ਜਹਿਂ ਬੈਠੇ ਅਘ ਓਘ ਨਿਕੰਦਨ[1]।
ਦ੍ਵੈ ਸੁਤ ਕੀਨ ਚਰਨ ਪਰ ਬੰਦਨ।
ਰਹਿਨ ਲਗੇ ਨਿਜ ਪਿਤ ਕੇ ਪਾਸੂ।

[1]ਬੇਬੇ ਸੁਲੱਖਣੀ ਜੀ ਦੀ ਪੇਕੀ ਜਾਤ ਚੋਣੀ ਸੀ।

[1]ਸਾਰੇ ਪਾਪਾਂ ਦੇ ਕੱਟਣ ਵਾਲੇ।

ਚਿੰਤਾ ਸਗਰੀ ਕੀਨ ਬਿਨਾਸੂ ॥੯੧॥
ਸਰਬ ਪ੍ਰਕਾਰਨ ਸੇਵਾ ਜੋਊ।
ਕਰਹਿ ਅਜਿੱਤਾ ਹਿਤ[1] ਧਰਿ ਸੋਊ।
ਅਤਿ ਅਜ਼ਮਤ ਮਹਿਂ ਪੂਰਨ ਹੋਯੋ[1]।
ਜਨਮ ਮਰਨ ਕੋ ਸੰਸਾ ਖੋਯੋ ॥੯੨॥

[1]ਪ੍ਰੇਮ।

[1]ਭਾਵ ਅਜਿੱਤਾ।

ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰ੍ਧੇ 'ਮੂਲੇ ਕੋ ਪ੍ਰਸੰਗ' ਬਰਨਨੰ ਨਾਮ ਉਣੱਤੀਸਮੋਂ ਅਧਯਾਯ ॥੨੯॥

## ੩੦. [ਚਰਨ ਮੰਗਲ। ਕਰਤਾਰ ਪੁਰ ਬਸਨਾ, ਬ੍ਰਹਮਣ ਦੀ ਰਸੋਈ ਦੀ ਸੁਚ]

੨੯<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੩੧



ਦੋਹਰਾ:

ਬਿਸ਼ਿਯਨ ਤੇ ਬੈਰਾਗਿ ਹ੍ਵੈ, ਕਰਿ ਗੁਰ ਪਗ ਅਨੁਰਾਗ।
ਲਿਵ ਲਗਾਇ ਜਾਗਤਿ ਰਹਹੁ, ਸਿਮਰ ਨਾਮ ਵਡਭਾਗ ॥੧॥

ਅਰਥ:

(ਹੇ ਮਨ!) ਵਿਸ਼ਿਆਂ ਤੋਂ ਵੈਰਾਗੀ ਹੋ ਕੇ ਗੁਰੂ ਜੀ ਦੇ ਚਰਣਾਂ (ਨਾਲ) ਪ੍ਰੇਮ ਕਰ, (ਤੇ ਵਾਹਿਗੁਰੂ ਜੀ ਦਾ) ਨਾਮ ਸਿਮਰ, (ਸਿਮਰ੍ਣ ਵਿਚ) ਲਿਵ ਲਾਈ ਰੱਖਕੇ (ਅੰਤਰ ਮੁਖ) ਜਾਗਦਾ ਰਹੁ (ਤਾਂ ਤੂੰਹੋਂ) ਵਡਭਾਗੀ ਹੈਂ।

ਭਾਵ:

ਪਿੱਛੇ ਅਭਾਗੀ ਮਨ ਦਾ ਲੱਛਣ ਕਿਹਾ ਸਾਨੇ ਜੋ ਤੋਤੇ ਵਾਂਕੂ ਭੁਲੇਵੇ ਵਿਚ ਆ ਕੇ ਵਿਸ਼ਿਆਂ ਦੇ ਭੈੜੇ ਨਤੀਜੇ ਪਾਕੇ ਨਿਸ਼ਫਲਤਾ ਨੂੰ ਪ੍ਰਾਪਤ ਹੁੰਦਾ ਹੈ, ਇਥੇ ਉਸੇ ਮਨ ਨੂੰ ਵਡਭਾਗੀ ਹੋਣ ਦੀ ਜੁਗਤਿ ਦੱਸਦੇ ਹਨ ਤੇ ਰਸਾਲ ਬ੍ਰਿੱਛ ਦਾ ਪਤਾ ਦੇਂਦੇ ਹਨ ਜੋ ਐਉਂ ਹੈ:-ਵਿਸ਼ਿਆਂ ਤੋਂ ਵੈਰਾਗ, ਗੁਰ ਚਰਨਾਂ ਦਾ ਪ੍ਰੇਮ, ਨਾਮ ਦਾ ਸਿਮਰ੍ਣ, ਲਿਵ ਤੇ ਆਤਮ-ਜਾਗ੍ਰਤ।

ਸ਼੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਕਿਤਿਕ ਦਿਵਸ ਜਬ ਰਹਿਤ ਬਿਤਾਏ।
ਦਿਨ ਪ੍ਰਤਿ ਮਹਿਮਾ ਹੁਇ ਅਧਿਕਾਏ।
ਅਵਲੋਕਤ ਸਮਝ੍ਯੋ ਤਬ ਮੂਲਾ।
-ਭਾ ਸ਼੍ਰੀ ਨਾਨਕ ਜਸ ਅਨਕੂਲਾ- ॥੨॥
ਆਯੋ ਅਪਰ ਤਜੀ ਸਭਿ ਗਿਨਤੀ।
ਹਾਥ ਜੋਰਿ ਕੈ ਕੀਨੀ ਬਿਨਤੀ।
'ਤੁਮ ਤੋ ਮਹਾਂ ਪੁਰਖ ਹੋ ਪੂਰੇ।
ਹਮ ਨਹਿਂ ਚਲਤਿ[1] ਲਖੇ ਜੋ ਰੂਰੇ ॥੩॥ [1]ਚਰਿੱਤ੍ਰ।
ਨਿਸ ਦਿਨ ਨਿੰਦਤਿ ਰਹੇ ਬਿਸਾਲਾ।
ਪਚੀ ਭਏ[1] ਨਿਤ ਜਗਤ ਜੰਜਾਲਾ। [1]ਖਚਤ ਹੋਏ ਹੋਏ ਰਹੇ।
ਅਵਗੁਨ ਕਰੇ ਬਖ਼ਸ਼ੀਏ ਮੋਹੀ।
ਅਹੈ ਹਮਾਰੀ ਲੱਜਜਾ ਤੋਹੀ' ॥੪॥
ਦੀਨ ਭਏ ਕੋ ਦੇਖਿ ਦਯਾਲਾ।
ਕਹੇ ਬਚਨ ਕਰਿ ਕ੍ਰਿਪਾ ਬਿਸਾਲਾ।
'ਸਿਮਰਹੁ ਸੱਤਿਨਾਮ ਗਤਿਦਾਈ।

ਸਤਿਸੰਗਤ ਮਹਿਂ ਮਿਲਿ ਸੁਖ ਪਾਈ ॥੫॥
ਕਰਿ ਬੰਦਨ ਕਰਤਾਰ ਅਗਾਰੀ।
ਪਾਵਹੁ ਗੇ ਅਪਵਰਗ[1] ਸੁਖਾਰੀ।' — [1]ਮੁਕਤੀ।
ਇਸ ਬਿਧਿ ਸੁਨਿ ਕੈ ਸੀਸ ਨਿਵਾਯੋ।
ਮੋਹ ਪਟਲ[1] ਤਤਛਿਨ ਬਿਲਗਾਯੋ[2] ॥੬॥ — [1]ਮੋਹ ਦਾ ਪੜਦਾ। [2]ਦੂਰ ਹੋ ਗਿਆ।
ਸਿਮਰਨ ਮਹਿਂ ਲਿਵ ਲਗੀ ਸੁਹੇਲੀ।
ਤਜੀ ਪਹਿਲ ਕੀ ਦ੍ਵੈਤ ਦੁਹੇਲੀ[1]। — [1]ਦੁਖਦਾਈ।
ਆਨਿ ਸਦਨ ਨਿਜ ਤਿਯ ਸਮਝਾਈ।
ਪਾਛਲ ਬਾਤਨ ਤੇ ਪਛੁਤਾਈ ॥੭॥
ਕਿਤਿਕ ਕਾਲ ਕੀਨੋ ਸਤਿਸੰਗਾ।
ਹਰਿ ਚਰਨਨ ਮਹਿਂ ਪ੍ਰੇਮ ਉਮੰਗਾ[†]। — [†]ਪਾਠਾਂਤ੍ਰ:-ਹਰ ਕੇ ਚਰਨ ਪ੍ਰੇਮ ਉਰ ਮੰਗਾ। ਵਾ-ਹਾਰ ਕੇ ਚਰਨਨ ਪ੍ਰੇਮ ਉਮੰਗਾ।
ਭਏ ਬਿਬੇਕੀ ਥੋਰਨ ਦਿਨ ਮੈਂ।
ਸੱਤਿ ਅਸੱਤਿ ਲਖਯੋ ਸਭਿ ਮਨ ਮੈਂ ॥੮॥
ਆਰਬਲਾ ਪੂਰਨ ਪੁਨ ਹੋਈ।
ਸੁਖ ਸੋਂ ਤਨ ਤਜਿਗੇ ਤਬ ਦੋਈ।
ਗਵਨੇ ਪ੍ਰਭੁ ਕੇ ਭਵਨ[1] ਸੁਹਾਵਨ। — [1]ਵੈਕੁੰਠ।
{ਮੂਲਾ ਚੰਦੋਰਾਨੀ ਪ੍ਰਲੋਕ ਗਮਨ}
ਪਹੁੰਚੇ ਜਹਾਂ ਭਗਤ ਮਨ ਪਾਵਨ[1] ॥੯॥ — [1]ਪਵਿੱਤ੍ਰ ਮਨ ਵਾਲੇ।
ਸ਼੍ਰੀ ਨਾਨਕ ਤਿਨ ਕੀ ਗਤਿ ਕਰਿ ਕੈ।
ਰਹੇ ਤਹਾਂ ਸਿਖ ਪ੍ਰੇਮ ਬਿਚਰਿ ਕੈ।
ਕਿਤਿਕ ਦਿਨਨ ਪੁਨ ਕੀਨ ਤਿਆਰੀ।
ਸਭਿ ਕੋ ਦਈ ਧੀਰ ਕਹਿ ਭਾਰੀ[†] ॥੧੦॥ — [†]ਇਹ ਟਿਕਾਣਾ ਉਹ ਸੀ ਜਿਥੇ ਹੁਣ ਗੁਰਦੁਆਰਾ ਹੈ, ਵਟਾਲੇ ਨਗਰ।
ਰਾਵੀ ਤਟ ਪਰ ਕੀਨ ਪਯਾਨਾ[1]। — [1]ਚੱਲਣਾ ਕੀਤਾ (ਗੁਰੂ ਜੀ ਨੇ)।
ਪਾਛੇ ਗਮਨਤਿ ਮੈਂ ਮਰਦਾਨਾ।
ਸੁੰਦਰ ਤੀਰ ਦੇਖਿ ਇਕ ਥਾਈਂ।
ਬੈਠਿ ਗਏ ਤਹਿਂ ਸ਼੍ਰੀ ਜਗਸਾਈਂ ॥੧੧॥
ਹੋਇ ਰਹੇ ਤਬ ਪੌਨ ਅਹਾਰੀ।
ਜਿਉਂ ਤਪੀਸ਼ ਤਪ ਤਾਪਹਿਂ ਭਾਰੀ।

ਸੁਨਿ ਸੁਨਿ ਲੋਕ ਤਹਾਂ ਚਲਿ ਆਏ।
ਹਿਤ ਕਰਿ ਪਦ ਪੰਕਜ ਲਪਟਾਏ ॥੧੨॥
ਲੇ ਉਪਦੇਸ਼ ਸਿੱਖ ਬਹੁ ਹੋਵਹਿਂ।
ਸੇਵਹਿਂ ਸਗਰੇ ਦੋਖਨ ਖੋਵਹਿਂ।
ਇਕ ਤੇ ਜਸ ਦੂਸਰ ਸੁਨਿ ਕਾਨਾਂ।
ਆਵਹਿ ਦਰਸ਼ਨ ਹਿਤ ਤਿਹਂ ਥਾਨਾ ॥੧੩॥
ਗ੍ਰਾਮ ਨਗਰ ਤਹਿਂ ਨਿਕਟਿ ਜੁ ਅਹਿਹੀਂ।
ਮਿਲਹਿਂ ਪਰਸਪਰ ਉਸਤਤਿ ਕਹਿਹੀਂ।
'ਪੂਰਨ ਪੁਰਖ ਬਡਾ ਇਹ ਸਾਧੂ।
ਜਿਸ ਦਰਸ਼ਨ ਨਾਸਹਿਂ ਅਪਰਾਧੂ ॥੧੪॥
ਕਲਾਵਾਨ ਗੁਨਵਾਨ ਮਹਾਨਾ।
ਹੋਵਤਿ ਸਾਚ ਜੁ ਕਰਹਿ ਬਖਾਨਾ।
ਨਿਤ ਸਾਹਿਬ[1] ਮੈਂ ਜਿਸ ਕੀ ਪ੍ਰੀਤਾ।
ਸ਼ਾਂਤਿ ਰੂਪ ਨਹਿਂ ਡੋਲੈ ਚੀਤਾ ॥੧੫॥
ਇਹ ਦਰਵੇਸ਼ ਖ਼ੁਦਾਇ ਪਿਆਰਾ।
ਕਿਧੌਂ ਖ਼ੁਦਾਇ ਆਪ ਤਨ ਧਾਰਾ।'
ਬਹੁ ਨਰ ਆਨਿ ਬੂਝਨਾ ਕਰਿਹੀਂ।
ਤੂਰਨ ਸਭਿ ਕੋ ਪ੍ਰਸ਼ਨ ਉਚਰਿਹੀਂ[1] ॥੧੬॥
ਸੰਨਯਾਸੀ, ਬ੍ਰਹਮਚਾਰੀ, ਗ੍ਰਿਹਸਤੀ।
ਤਪੀ, ਬੈਰਾਗੀ, ਬਾਨ ਜਿ ਪ੍ਰਸਤੀ[1]।
ਜੋਗੀ, ਬਹੁਰ ਬੈਸ਼ਨੋ ਜੋਊ।
ਹਿੰਦੂ, ਮੁਸਲਮਾਨ ਸਭਿ ਕੋਊ ॥੧੭॥
ਆਇ ਜਿ ਸੰਸੈ ਕੋਊ ਕਰਿਹੀ।
ਤਤਛਿਨ ਉੱਤਰ ਪ੍ਰਭੁ ਉਚਰਿਹੀਂ।
ਸੁਨਿ ਸੁਨਿ, ਸ਼ਰਧਾ ਉਰ ਮਹਿਂ ਧਰਿਹੀਂ।
ਸ਼ਬਦ ਲਿਖਹਿਂ ਪੁਨ ਬਹੁਰ ਬਿਚਰਿਹੀਂ[1] ॥੧੮॥

ਦੋਹਰਾ:
ਪੁਰਿ ਲਹੌਰ ਕੇ ਮਨੁਜ ਬਹੁ, ਹੋਏ ਸੇਵਕ ਆਇ।

[1]ਪ੍ਰਮਾਤਮਾ।

[1]ਪ੍ਰਸ਼ਨਾਂ (ਦਾ ਉੱਤਰ) ਉਚਰਦੇ ਹਨ।

[1]ਬਾਨ ਪ੍ਰਸਤੀ।

[1]ਵਿਚਾਰਦੇ ਹਨ।

| | |
|---|---|
| ਨਾਮ ਦਾਨ ਇਸ਼ਨਾਨ ਦ੍ਰਿੜ, ਸਿਖਹਿਂ[1] ਕੀਰਤਨ ਗਾਇ ॥੧੯॥ | [1]ਸਿੱਖਦੇ ਹਨ। |
| ਚੌਪਈ: | |
| ਇਕ ਕਰੋੜੀਆ ਖੱਤ੍ਰੀ ਪੁਰਿ ਮੈਂ। | |
| {ਕ੍ਰੋੜੀਆ ਖਤ੍ਰੀ} | |
| ਉਸਤਤਿ ਸੁਨਤਿ ਰਿਸਤ[1] ਅਤਿ ਉਰ ਮੈਂ। | [1]ਕ੍ਰੋਧ ਕਰਦਾ ਹੈ। |
| ਕਰਿ ਕੈ ਡਰ ਕੋ[1] ਤਾਂਹਿ ਅਗਾਰੀ। | [1]ਕੋਈ (ਬੀ)। |
| ਗੁਰ ਕੋ ਸੁਜਸੁ ਨ ਕਰਤਿ ਉਚਾਰੀ ॥੨੦॥ | |
| ਰਘੁਬਰ ਸੁਤ ਪੁਰਿ[1] ਕੀ ਰਜਧਾਨੀ। | [1]ਰਾਮਚੰਦ੍ਰ ਦੇ (ਪਹਿਲੇ) ਪੁੱਤ੍ਰ (ਲਊ) ਦੀ ਰਾਜਧਾਨੀ (ਭਾਵ ਲਾਹੌਰ)। |
| ਬਹੁ ਲੋਕਨ ਮੇਂ ਥਾ ਪਰਧਾਨੀ†। | †ਪਾ:-ਬਹੁ ਤਲਕਨ ਬਾਲ ਪਟਰਾਨੀ, ਜੋ ਜਾਪਦਾ ਹੈ ਕਿ 'ਬਹੁ ਤਲਕਨ ਕੋ ਥਾ ਪਰਧਾਨੀ' ਹੋਣਾ ਹੈ। ਤਲਕਨ=ਤਅੱਲਕਿਆਂ ਦਾ। ਵੱਡੇ ਇਲਾਕਿਆਂ ਦਾ। 'ਲੋਕ' ਦਾ ਅਰਥ ਪਿੰਡ ਬੀ ਹੈ। |
| ਕਰਤਿ ਹਕੂਮਤ ਸਠ ਤਿਨ ਬੀਚੂ[1]। | [1]ਮੂਰਖ (ਕਰੋੜੀਆ) ਉਹਨਾਂ ਵਿਚ। |
| ਜਗਤੇਸ਼ੁਰ ਉਪ ਉਰ ਨ ਸਹੀਚੂ[1]† ॥੨੧॥ | [1]ਜਗਤ ਈਸ਼ਵਰ ਭਾਵ) ਗੁਰੂ ਜੀ ਦੀ ਉਪਮਾ ਰਿਦੇ ਸਹਾਰਦਾ ਨਹੀਂ ਸੀ। †ਇਕੀਹਵੀਂ ਚੌਪਈ ਦੋ ਲਿਖਤੀ ਨੁਸਖਿਆਂ ਵਿਚ ਹੈ ਨਹੀਂ ਸੀ। |
| ਇਕ ਦਿਨ ਜੋਗੀ ਜਾਚਤਿ ਫਿਰਤੇ। | |
| ਗੁਰੂ ਸ਼ਬਦ ਕੋ ਗਾਵਨ ਕਰਿਤੇ। | |
| ਹਾਥ ਬਿਖੈ ਕਿੰਗੁਰੀ[1] ਕੋ ਲੀਨੇ। | [1]ਕਿੰਗ। |
| ਰੀਝ ਬਜਾਵਹਿਂ ਪ੍ਰੇਮਹਿਂ ਭੀਨੇ ॥੨੨॥ | |
| ਫਿਰਤਿ ਫਿਰਤਿ ਪਹੁਂਚੇ ਤਿਹਂ ਥਾਨੀ। | |
| ਬੈਠਜੋ ਜਹਾਂ ਮੰਦਮਤਿ ਮਾਨੀ[1]। | [1]ਹੰਕਾਰੀ। |
| ਸ਼ਬਦ ਸੁਨਤ ਮਤਸਰ[1] ਬਹੁ ਧਾਰੀ। | [1]ਈਰਖਾ। |
| ਜਨੁ ਬਿਖੁ ਦੇਤਿ[1] ਹੋਤਿ ਦੁਖ ਭਾਰੀ ॥੨੩॥ | [1]ਵਿਹੁ ਦਿੱਤਿਆਂ। |
| ਪ੍ਰਭੁਤਾ ਮਦ[1] ਅੰਧਾ ਅੱਗਜਾਨੀ। | [1]ਵਡਿਆਈ ਦੇ ਹੰਕਾਰ ਵਿਚ। |
| ਸੰਤਨ ਤੇ ਬੇਮੁਖ ਸੁਖ ਹਾਨੀ। | |
| ਛਾਤੀ ਜਰਤਿ ਮਹਾਂ ਦੁਖ ਪਾਵਤਿ। | |
| ਤਬ ਜੋਗੀ ਇਹ ਤੁਕ ਥੇ ਗਾਵਤਿ ॥੨੪॥ | |

ਸ੍ਰੀ ਮੁਖਵਾਕ ॥

ਮਃ ੧ ॥

ਨਾਨਕੁ ਆਖੈ ਰੇ ਮਨਾ ਸੁਣੀਐ ਸਿਖ ਸਹੀ ॥
ਲੇਖਾ ਰਬੁ ਮੰਗੇਸੀਆ ਬੈਠਾ ਕਢਿ ਵਹੀ ॥
ਤਲਬਾ ਪਉਸਨਿ ਆਕੀਆ ਬਾਕੀ ਜਿਨਾ ਰਹੀ ॥
ਅਜਰਾਈਲੁ ਫਰੇਸਤਾ ਹੋਸੀ ਆਇ ਤਈ ॥
ਆਵਣੁ ਜਾਣੁ ਨ ਸੁਝਈ ਭੀੜੀ ਗਲੀ ਫਹੀ ॥
ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ ॥੨॥

ਦੋਹਰਾ:

ਸੁਨਿ ਕੈ ਰਿਸ ਭਰਿ ਕਹਿਤ ਭਾ, 'ਹਿੰਦੂ ਕਿਏ ਖੁਆਰ।
ਤੁਰਕਨ ਕੇਰ ਈਮਾਨ ਗਾ, ਉਸਤਤਿ ਕਰਤਿ ਉਚਾਰ[1] ! ॥੨੫॥

[1]ਤੁਰਕਾਂ ਦਾ ਭੀ ਈਮਾਨ ਗਿਆ, (ਇਹ ਵੇਖੇ ਅਚਰਜ) ਕਿ ਉਸਤਤਿ ਉਚਾਰਨ ਕਰਦੇ ਹਨ (ਉਸ ਦੀ)।

ਚੌਪਈ:

ਕੋ ਨਾਨਕ? ਮੈਂ ਪਿਖ੍ਯੋ ਨ ਜਾਨਾ।
ਜਿਸ ਜਸ ਕਹਿਂ ਹਿੰਦੂ ਤੁਰਕਾਨਾ।
ਜਹਿਂ ਤਹਿਂ ਕੀਰਤਿ ਹੋਤਿ ਘਨੇਰੀ।
ਸਮਝ ਬਿਖੈ ਕੁਛ ਆਇ ਨ ਮੇਰੀ ॥੨੬॥
ਕੋ ਐਸਾ ਕਲਿ ਕਾਲ ਮਝਾਰੀ।
ਸਰਬ ਭਏ ਜਿਨ ਕੇ ਅਨੁਸਾਰੀ।
ਮੈਂ ਕੀਨੀ ਇਹ ਰੀਤਿ ਪਰੇਖੀ[1]।
ਭੇ ਸੇਵਕ ਸਭਿ ਦੇਖਾ ਦੇਖੀ ॥੨੭॥

[1]ਪਰਖਣਾ।

ਚਲੇ ਕੁਚਾਲ ਚਾਲ ਨਿਜ ਤ੍ਯਾਗੀ।
ਇਹ ਬਿਧਿ ਮੋਹਿ ਭਲੀ ਨਹਿਂ ਲਾਗੀ।
ਔਰਨ ਕੋ ਕ੍ਯਾ ਦੋਸ਼ ਅਲਾਵੋਂ।
ਜਿਨਹਿ ਚਲਾਏ, ਤਿਨ ਗਹਿ ਲ੍ਯਾਵੋਂ ॥੨੮॥
ਕਰਿ ਕੈ ਕੈਦ ਸੀਖ ਸ਼ੁਭ ਦੇਊਂ।
ਤਿਹਂ ਮਨ ਮਤੋ ਸਰਬ ਬਰਜੇਊਂ[1]।'

[1]ਰੋਕੂੰ।

ਅਸ ਕਹਿ ਅਪਨੀ ਸਭਾ ਮਝਾਰੀ।
ਨਿਜ ਸੇਵਕ ਤਬ ਲੀਨ ਹਕਾਰੀ ॥੨੯॥
ਕਹ੍ਯੋ 'ਤੁਰੰਗਨ ਪਰ, ਅਬ ਜਾਈ।
ਪਾਇ ਜ਼ੀਨ[1], ਆਨਹੁ ਇਹ ਥਾਈਂ।'

[1]ਕਾਠੀ।

ਸੁਨਤਿ ਦਾਸ ਲ੍ਯਾਯੋ ਤਤਕਾਲਾ।
ਲਗ੍ਯੋ ਚੜ੍ਹਨ ਜਿਸ ਦਰਪ[1] ਬਿਸਾਲਾ

[1]ਹੰਕਾਰ। ਸੰਸ: ਦਰ੍ਪ]।

॥੩੦॥

ਦਿਯੋ ਰਕਾਬ ਬਿਖੈ ਪਗ ਜਬ ਹੀ।
ਸਬਲ[1] ਤੁਰੰਗਨਿ ਫਰਕੀ ਤਬ ਹੀ। — [1]ਤਕੜੀ।
ਨਹੀਂ ਸਮਾਰ੍ਯੋ ਤਿਹ ਛਿਨ ਖੱਤਰੀ।
ਗਿਰ੍ਯੋ ਧਰਨਿ ਪਰ ਪਗਿਯਾ ਉਤਰੀ[1] ॥੩੧॥ — [1]ਪੱਗ ਢੈ ਪਈ।
ਲਖ੍ਯੋ ਕੁਸੌਂਨ[1] ਰਿਦੇ ਮਹਿਂ ਤਾਂਹੂ। — [1]ਕੁਸ਼ਗਨ।
ਬਹੁਰ ਨ ਚਢ੍ਯੋ ਰਹ੍ਯੋ ਘਰ ਮਾਂਹੂ।
ਨਿਕਟਿ ਜਿ ਨਰ ਸਮਝਾਵਨ ਕੀਨੋ।
'ਮਹਾਂ ਪੁਰਖੁ ਸ੍ਰੀ ਨਾਨਕ ਚੀਨੋ ॥੩੨॥
ਕਰ੍ਯੋ ਨਿਰਾਦਰ' ਸੁਨਤਿ ਨ ਕਾਈ[1]। — [1]ਪਰ) ਕੋਈ ਗਲ (ਕਰੋੜੀਆ) ਨਹੀ ਸੁਣਦਾ।
ਕਹੈ 'ਕਿ ਗਹੋਂ ਭੋਰ ਕੋ ਜਾਈ।'
ਰਜਨੀ ਕਰਿ ਬਿਤੀਤ ਸੋ ਮੂਢਾ।
ਅਗਲੇ ਦਿਨ ਮਹਿਂ ਭਯੋ ਅਰੂਢਾ ॥੩੩॥
ਗਮਨੇ ਬ੍ਰਿੰਦ ਸੰਗਿ ਨਰ ਤਾਂਹੀ।
ਆਵਤਿ ਭਏ ਸਰਬ ਮਗ ਮਾਂਹੀ।
ਸ੍ਰੀ ਪ੍ਰਭੁ ਰਹੇ ਕਿਤਿਕ ਜਬ ਦੂਰੀ।
ਭਯੋ ਅੰਧ ਨਹਿਂ ਪਿਖਤਿ ਹਦੂਰੀ ॥੩੪॥
ਗਰਬ ਹਾਨਿ ਭਾ, ਪੀੜਾ ਬਜਾਪੀ।
ਬੋਲਿ ਨ ਸਕਹਿ ਨਿੰਦ ਕਰਿ ਪਾਪੀ।
ਤਬ ਸਮਝ੍ਯੋ ਮਨ ਮੂਰਖ ਮਾਨੀ[1]। — [1]ਹੰਕਾਰੀ।
-ਦੀਰਘ ਕਲਾਵਾਨ ਗੁਨਖਾਨੀ ॥੩੫॥
ਲੋਕ ਬਹੋਰਿ[1] ਰਹੇ ਮੁਝ ਤਾਈਂ। — [1]ਮੋੜ ਰਹੇ ਸਨ।
ਮਾਨੀ ਮੈਂ ਨ ਕਰੀ ਦੁਸ਼ਟਾਈ।
ਬਹੁ ਨਰ ਕੋ ਜਿਹਂ[1] ਕਹ੍ਯੋ ਨ ਭਾਵਤਿ[2]। — [1]ਜਿਸ ਨੂੰ। [2]ਚੰਗਾ ਨਹੀਂ ਲਗਦਾ।
ਮਮ ਸਮਾਨ ਦੁਖਿ ਹ੍ਵੈ[1] ਪਛੁਤਾਵਤਿ- ॥੩੬॥ — [1]ਦੁਖੀ ਹੋ ਕੇ।
ਗੁਨਤਿ ਬਿਸੂਰਤਿ[1] ਗਮਨਤਿ ਜਬ ਹੀ। — [1]ਸੋਚਦਾ ਤੇ ਝੂਰਦਾ।
ਨਿਰਖੀ[1] ਨਰਨ ਨੈਨ ਗਤਿ ਤਬ ਹੀ। — [1]ਦੇਖੀ।
ਭਯੋ ਦੀਨ ਬੋਲ੍ਯੋ ਪਛੁਤਾਈ।
'ਅਬ ਤਿਨ ਕੀ ਮੈਂ ਮਹਿਮਾ ਪਾਈ ॥੩੭॥

ਜਸ ਤੁਮ ਕਹਤਿ ਹੁਤੇ ਤਸ ਦੇਖਾ।
ਭਯੋ ਅੰਧ ਮੈਂ ਕੀਨ ਪਰੇਖਾ[1]। — [1]ਪਰਖਣਾ ਕੀਤਾ ਹੈ।
ਮਹਾਂ ਪੁਰਖ ਸੋਂ ਮਤਸਰ ਧਾਰੀ।
ਤਿਹ ਕੋ ਫਲ ਪ੍ਰਾਪਤਿ ਦੁਖ ਭਾਰੀ ॥੩੮॥
ਚਲਿ ਸਮੀਪ ਅਬ ਮੁਝ ਬਖ਼ਸ਼ਾਵਹੁ।
ਕਹੇ ਕੁਬੋਲ ਸੁ ਛਿਮਾ ਕਰਾਵਹੁ।
ਮੈਂ ਅਬ ਦਾਸ, ਪਰੋਂ ਤਿਨ ਪਾਈ।
ਹੋਵੋਂ ਸਿੱਖ, ਰਖੈਂ ਸ਼ਰਣਾਈ' ॥੩੯॥
ਸੁਨਿ ਕੈ ਨਰਨ ਸਰਬ ਸਮਝਾਯੋ।
'ਅਬ ਤੋ ਪਤਾ[1] ਆਪ ਨੈ ਪਾਯੋ। — [1]ਪਤੀਆ, ਤਸੱਲੀ ਕਰ ਦੇਣ ਵਾਲਾ ਪਰਤਾਵਾ।
ਉਤਰਿ ਤੁਰੰਗਨ ਤੇ ਇਹ ਥਾਈਂ।
ਬੰਦਨ ਕਰਹੁ ਧਰਨਿ ਸਿਰ ਲਾਈ ॥੪੦॥
ਧਰਿ ਸ਼ਰਧਾ ਤੁਮ ਚਲਹੁ ਅਗਾਰੀ।
ਪਰਹੁ ਜਾਇ ਕੈ ਚਰਨ ਮਝਾਰੀ।
ਬਖਸ਼ਹਿੰਗੇ ਤੁਝ ਦੀਨ ਦਯਾਲਾ।
ਭਗਤਿ ਵਛਲ ਜਿਨਿ ਬਿਰਦ ਬਿਸਾਲਾ' ॥੪੧॥
ਤਿਨ ਕੀ ਭਨੀ ਮਾਨਿ ਹਰਿ ਮਾਨਾ[1]। — [1]ਉਹਨਾਂ ਦੀ ਕਹੀ ਮੰਨਕੇ ਤੇ ਨਾਸ਼ ਕਰਕੇ ਹੰਕਾਰ ਨੂੰ।
ਉਤਰਜੋ, ਮਾਰਗ ਚਰਨ ਚਲਾਨਾ[1]। — [1]ਪੈਦਲ ਟੁਰਿਆ।
ਨਮੋ ਕਰਹਿ ਪਗ ਪਗ, ਹ੍ਵੈ ਦੀਨਾ[1]। — [1]ਪੈਰ ਪੈਰ ਤੇ ਦੀਨ ਹੋਕੇ।
ਅਨਿਕ ਭਾਂਤਿ ਜਸੁ ਬਰਨਨ ਕੀਨਾ ॥੪੨॥
ਕਿਤਿਕ ਦੂਰ ਤੇ ਊਚ ਪੁਕਾਰਾ।
'ਛਿਮਹੁ ਛਿਮਹੁ ਮੈਂ ਦਾਸ ਤੁਮਾਰਾ।
ਮਸ਼ਕ[1] ਗਰਬ ਖਗਪਤਿ[2] ਸੋਂ ਧਰਿਈ। — [1]ਮੱਛਰ। [2]ਗਰੁੜ।
ਰੰਚ ਮੇਰੁ ਕੀ ਸਮਤਾ[1] ਕਰਿਈ ॥੪੩॥ — [1]ਕਿਣਕਾ ਜਿਵੇਂ ਸੁਮੇਰੁ ਦੀ ਬਰਾਬਰੀ ਕਰੇ।
ਅਪਨੋ ਤੇਜ ਦਿਖਾਇ ਟਨਾਨੋ[1]। — [1]ਟਟੈਣਾ।
ਰਵਿ[1] ਕੀ ਪ੍ਰਭੁਤਾ[2] ਕਰਹਿ ਪਛਾਨੋਂ। — [1]ਸੂਰਜ। [2]ਵਡਿਆਈ।
ਤਿਉਂ ਮਤਿਮੰਦ ਲਾਲਸਾ ਮੇਰੀ।
ਮੁਖ ਤੇ ਨਿੰਦਾ ਕੀਨਿ ਘਨੇਰੀ ॥੪੪॥

ਅਪਰਾਧੀ ਮੈਂ ਪ੍ਰਭੁ ! ਤੁਮਾਰਾ।
ਬਖਸ਼ ਲੇਹੁ ਅਬ ਦੀਨ ਦਯਾਰਾ !'
ਰਿਦੇ ਬਿਸੂਰਤਿ ਅਸ ਮੁਖ ਬੋਲਹਿ।
ਡਗਮਗ[1] ਪਗ, ਮਗ ਚਲਤਜੋ ਡੋਲਹਿ ॥੪੫॥ [1]ਲੜਖੜਾਂਦਾ।
ਇਕ ਨਰ ਗਹਿ ਕਰਿ ਤਿਹ ਕੋ ਹਾਥਾ।
ਲੇ ਡਾਰਜੋ ਪਗ ਪਰ ਜਗਨਾਥਾ।
'ਸ਼ਰਨ ਸ਼ਰਨ ਮੈਂ' ਗਿਰਾ ਉਚਾਰੀ।
ਪਰਜੋ ਰਹਜੋ ਸਮ ਦੰਡ[1] ਅਗਾਰੀ ॥੪੬॥ [1]ਡੰਡੇਵਤ ਭਾਵ ਚੁਫਾਲ।
ਕਰਿ ਬਿਨਤੀ ਬਹੁਤੋ ਘਿਘਿਆਯੋ[1]। [1]ਤਰਲੇ ਕੱਢੇ।
ਬਹੁਰ ਨ ਊਪਰ ਸੀਸ ਉਠਾਯੋ।
ਕ੍ਰਿਪਾ ਨਿਧਾਨ ਤਾਸ ਗਤਿ[1] ਦੇਖੀ। [1]ਤਿਸਦੀ ਹਾਲਤ।
ਕਰੁਨਾ ਉਪਜੀ ਰਿਦੇ ਬਿਸ਼ੇਖੀ ॥੪੭॥
ਕਹਜੋ 'ਉਠਹੁ ਖੋਲਹੁ ਨਿਜ ਲੋਚਨ।
ਮਨ ਸੋਚਨ ਸਭਿ ਕਰਹੁ ਬਿਮੋਚਨ[1]।' [1]ਦੂਰ ਕਰੋ।
ਕ੍ਰਿਪਾ ਯੁਕਤਿ ਬਾਨੀ ਕੋ ਸੁਨਿ ਕੈ।
ਉਠਿ ਬੈਠਜੋ ਬਖ਼ਸ਼ਜੋ ਨਿਜ ਗੁਨਿ ਕੈ ॥੪੮॥
ਨੀਕੇ ਲਗਜੋ ਬਿਲੋਕਨ ਤੈਸੇ।
ਹੁਤੀ ਅਗਾਰੀ ਦ੍ਰਿਸ਼ਟਿ ਸੁ ਜੈਸੇ[1]। [1]ਜੇਹੀ ਨਜ਼ਰ ਪਹਿਲਾਂ ਸੀ।
ਹਾਥ ਬੰਦਿ ਦ੍ਵੈ ਹ੍ਵੈ ਕਰਿ ਠਾਂਢੋ।
ਬੋਲਜੋ ਰਿਦੇ ਪ੍ਰੇਮ ਬਹੁ ਬਾਢੋ ॥੪੯॥
'ਕ੍ਰਿਪਾ ਧਾਰਿ ਢਿਗ ਅਪਨੇ ਪਾਇਨ।
ਪ੍ਰਭੁ ਜੀ ਲੀਜੈ ਮੋਰ ਉਪਾਇਨ।
ਜਹਿਂ ਬੈਠੇ ਇਹੁ ਸੁੰਦਰ ਅਵਨੀ।
ਲੇ ਧ੍ਰਮਸਾਲਾ ਕੀਜੈ ਰਵਨੀ ॥੫੦॥
ਅਪਨੋ ਗ੍ਰਾਮ ਬਸਾਇ ਨਿਰਾਰਾ।
ਸਿਖ ਸੰਤਨ ਕੋ ਦੇਹੁ ਅਹਾਰਾ।
ਅਪਨ ਨਾਮ ਪਰ ਨਾਮ ਧਰੀਜੈ।
ਭੇਟ ਲੇਹੁ ਕਿਰਤਾਰਥ ਕੀਜੈ' ॥੫੧॥
ਗੁਰ ਕਹਿ 'ਜੇ ਤਵ ਅਸ ਮਨ ਮਾਂਹੀ।
ਕਰਹੁ ਸੇਵ ਬਰਜਤਿ ਕੋ ਨਾਂਹੀ।

ਸਤਿਸੰਗਤਿ ਕੋ ਹ੍ਵੈ ਬਿਸਰਾਮਾ।
ਮਿਲਿ ਕਰਿ ਸਿਮਰਹਿੰਗੇ ਹਰਿ ਨਾਮਾ' ॥੫੨॥
ਤਬ ਖੱਤ੍ਰੀ ਨਿਜ ਮਨੁਜ ਪਠਾਏ।
ਘਰ ਕੇ ਕਰਨਹਾਰ[1] ਬੁਲਵਾਏ। — [1]ਘਰ ਬਣਾਵਣ ਵਾਲੇ (ਰਾਜ, ਮਿਸਤਰੀ ਆਦਿ)।
ਤਿਹ ਠਾਂ ਤੂਰਨ ਕੀਨਿ ਤਯਾਰੀ।
ਆਨਿ ਬਸਾਏ ਬਹੁ ਨਰ ਨਾਰੀ ॥੫੩॥
ਸ੍ਰੀ 'ਕਰਤਾਰਪੁਰਾ' ਧਰਿ ਨਾਮੂ।
ਧਰਮਸਾਲ ਇਕਿ ਰਚਿ ਅਭਿਰਾਮੂ।
ਕਰਿ ਬਿਨਤੀ ਸਤਿਗੁਰੂ ਅਗਾਰੀ।
ਲੇ ਕਰਿ ਗਮਨਜੋ ਤਾਂਹਿ ਮਝਾਰੀ ॥੫੪॥
ਬਹੁ ਸੁੰਦਰ ਪਰਯੰਕ ਡਸਾਯੋ।
ਊਪਰ ਰੁਚਿਰ ਬਿਛੌਨਾ ਛਾਯੋ।
ਤਹਾਂ ਬਿਠਾਇ ਭਾਉ ਕਰਿ ਭਾਰੀ।
ਦੀਪ ਜਗਾਇ ਆਰਤੀ ਉਤਾਰੀ ॥੫੫॥
'ਜੈ ਜੈ ਗੁਰ ! ਭਗਤਨ ਸੁਖਕਾਰੀ।
ਅਸੁਰ ਸੰਘਾਰਨ, ਬੇਦ ਉਬਾਰੀ[1]। — [1]ਦੈਂਤ ਨਾਸ਼ਕ ਤੇ ਬੇਦਾਂ ਦੇ ਬਚਾਵਨਹਾਰ।
ਰਾਵਨ ਮਰਦਨ[1] ਕੰਸ ਕੁ ਛੇਦਨ[2]। — [1]ਭਾਵ ਰਾਮ। [2]ਭਾਵ ਕ੍ਰਿਸ਼ਨ।
ਤੂੰ ਨਰ ਸਿੰਘ, ਬਾਲੀ ਉਰ ਭੇਦਨ[1]† ॥੫੬॥ — [1]ਬਾਲੀ ਦੀ ਛਾਤੀ ਵਿੰਨ੍ਹਣ ਵਾਲੇ ਭਾਵ, ਰਾਮ।

†ਕਰੋੜੀਆ ਗੁਰੂ ਜੀ ਨੂੰ ਸਾਰੇ ਜੁਗਾਂ ਵਿਚ ਅਵਤਾਰ ਧਾਰਨ ਵਾਲਾ ਮਹਾਂ ਜਜੋਤੀ ਕਹਿ ਰਿਹਾ ਹੈ, ਜਿਸ ਤੋਂ ਮੁਰਾਦ ਇਹ ਹੈ ਕਿ ਓਹ ਉਹਨਾਂ ਨੂੰ ਗੋਬਿੰਦ ਦਾ ਰੂਪ ਤੱਕ ਰਿਹਾ ਹੈ। ਹਿੰਦੂ ਮਤ ਵਿਚ ਸਭ ਤੋਂ ਸ੍ਰੇਸ਼ਟ ਦਰਜਾ ਅਵਿਤਾਰ ਦਾ ਹੈ, ਸੋ ਓਹ ਸਭ ਅਵਤਾਰਾਂ ਤੋਂ ਵੱਡੇ ਆਪ ਜੀ ਨੂੰ ਕਹਿ ਰਿਹਾ ਹੈ।

ਮੈਂ ਖਲ[1] ਬਹੁਤ ਖਤਾ ਤੁਮ ਕੀਨੀ। — [1]ਮੂਰਖ।
ਤ੍ਰਾਹਿ ਤ੍ਰਾਹਿ[1] ਬਖਸ਼ਹੁ ਵਰ ਦੀਨੀ[2]। — [1]ਰੱਖਯਾ ਕਰੋ। [2]ਦੇਕੇ ਵਰ।
*ਅਘ ਤਮ ਹਰਨ ਭਾਨੁ[1], ਗੁਰ ਜਨ ਲਖਿ[2]।* — [1]ਪਾਪਾਂ ਰੂਪੀ ਅੰਧੇਰਾ ਦੂਰ ਕਰਨ ਵਾਲਾ ਸੂਰਜ। [2]ਗੁਰੂ ਜੀ ਨੂੰ ਭਗਤਾਂ ਨੇ ਜਾਣਿਆ ਹੈ।
*ਨਾਮ ਸਲਲ ਤਿਨ ਕਹਿ ਕਰਿ ਮਨ ਝਖ[1]' ॥੫੭॥* — [1]ਤਿਨਕਹਿ=ਉਨ੍ਹਾਂ ਨੇ। ਉਨ੍ਹਾਂ ਨੇ ਨਾਮਰੂਪ ਜਲ ਵਿਚ ਮਨ ਨੂੰ ਮੱਛ ਬਣਾਇਆ ਹੈ। (ਅ) ਤਿਨ ਕਹਿ ਉਨ੍ਹਾਂ ਨੇ ਆਖਕੇ।
ਜਗ ਗੁਰ ਬਚਨ ਸੁਨੇ ਜਬ ਐਸੇ।
ਗਏ ਕਪਾਟ ਖੂਲ ਦਰ ਜੈਸੇ[1]। — [1]ਜਿਵੇਂ ਦਰਵੱਜਾ (ਖੁਲ੍ਹਦਾ ਹੈ)।
ਭਗਤਿ ਦਾਨ ਕਹਿ ਦੇ ਗੁਰ ਦੀਨੀ[1]। — [1]ਭਗਤੀ ਦਾਨ ਦਾ (ਵਰ) ਆਖਕੇ ਗੁਰੂ ਜੀ ਨੇ ਦਿੱਤਾ।

ਲੈ ਵਰ ਉਮਗਿ[1] ਸੇਵ ਬਹੁ ਕੀਨੀ ॥੫੮॥
ਇਸ ਪ੍ਰਕਾਰ ਕੀ ਸੇਵਾ ਕਰਿ ਕੈ।
ਰਹ੍ਯੋ ਕਿਤਿਕ ਦਿਨ ਪ੍ਰੇਮ ਸੁ ਧਰਿ ਕੈ।
ਲੇ ਰਜਾਇ ਪੁਨ ਗਯੋ ਲਹੌਰਾ।
ਪਸਰ੍ਯੋ ਜਸੁ ਬਿਸਾਲ ਚਹੁੰ ਓਰਾ ॥੫੯॥
ਜਹਿਂ ਜਹਿਂ ਸੁਨਹਿਂ ਸਿੱਖ ਸਭਿ ਆਵਹਿਂ।
ਰਹਹਿਂ ਨਿਕਟ ਸੇਵਹਿਂ ਸੁਖ ਪਾਵਹਿਂ।
ਬਹੁਰ ਸੁਲਖਣੀ ਸਭਿ ਸੁਖ ਸਾਨੀ[1]।
ਆਇਸੁ ਪਤਿ ਕੀ ਪਾਇ ਸਯਾਨੀ ॥੬੦॥
ਦੋਨੋ ਸੁਤ ਲੇ ਕਰਿ ਜਿਨ ਸਾਥਾ।
ਆਈ ਚਲਿ ਸਮੀਪ ਜਗਨਾਥਾ।
ਸੁੰਦਰ ਸਦਨ ਤਹਾਂ ਬਨਿਵਾਏ।
{ਕਰਤਾਰਪੁਰ ਬਸਨਾ}
ਰਹਿਨ ਲਗੇ ਸੁਖ ਭੇ ਮਨ ਭਾਏ ॥੬੧॥
ਬਨੀ ਬਹੁਤ ਨੀਕੀ ਧ੍ਰਮਸਾਲਾ।
ਬੈਠਹਿਂ ਤਿਹ ਕੇ ਬੀਚ ਕ੍ਰਿਪਾਲਾ।
ਨਿਸ ਬਾਸੁਰ ਹ੍ਵੈ ਕਿਰਤਨ ਭਾਰੀ।
ਪਢਹਿਂ ਸ਼ਬਦ ਪੁਨ ਕਰਹਿਂ ਬਿਚਾਰੀ ॥੬੨॥
ਬੋਵਹਿਂ ਬਹੁਤ ਅੰਨ ਕ੍ਰਿਸ਼ਿ ਕਾਰੀ[1]।
ਪਾਕੇ ਤੇ ਜਬ ਹੋਇ ਤਯਾਰੀ।
ਆਨਹਿਂ ਸਤਿਗੁਰ ਕੇਰ ਅਗਾਰੀ।
ਦੇਗ ਚਲਾਵਹਿਂ ਤਿਹ ਠਾਂ ਭਾਰੀ ॥੬੩॥
ਭੂਖਾ ਰਹਿਨ ਨ ਪਾਵੈ ਕੋਈ।
ਸਰਬ ਕਾਲ ਮਹਿਂ ਭੋਜਨ ਹੋਈ।
ਇਕਠੇ ਭਏ ਲੋਗ ਬਹੁ ਆਈ।
ਦਰਸ਼ਨ ਕਰਹਿਂ ਜਨਮ ਫਲ ਪਾਈ ॥੬੪॥
ਹੁਤੋ ਕਰਮ ਕਾਂਡੀ ਇਕ ਦਿਜਬਰ।
ਸਤਿਗੁਰ ਢਿਗ ਆਯੋ ਤਬ ਚਲਿ ਕਰਿ।

[1]ਖੁਸ਼ ਹੋ ਕੇ।
[1]ਸੁੱਖਾਂ ਨਾਲ ਮਿਲੀ।
[1]ਖੇਤੀ ਕਰਨ ਵਾਲੇ, ਜ਼ਿਮੀਦਾਰ।

ਆਨਿ ਅਸ਼ੀਰਬਾਦ ਕੋ ਕੀਨੋ।
ਭੂਖ ਬਿਖੈ ਸੋ ਹੁਤੋ ਅਧੀਨੋ ॥੬੫॥
ਤਿਹ ਛਿਨ ਦੇਖਿ ਰਸੋਈ ਤਯਾਰੀ।
ਦਿਜ ਸੋਂ ਸ਼੍ਰੀ ਗੁਰ ਗਿਰਾ ਉਚਾਰੀ।
'ਛੁਧਾ ਅਹੈ ਜੇ ਉਦਰ ਮਝਾਰਾ।
ਅਚੋ[1] ਅਹਾਰ ਬਨਜੋ ਅਬ ਤਯਾਰਾ' ॥੬੬॥ — [1]ਖਾਵੋ।
ਦਿਜ ਬੋਲਜੋ 'ਹੌਂ[1] ਖਾਤ ਨ ਐਸੇ। — [1]ਮੈਂ।
ਬਿਨ ਸੰਜਮ[1] ਭਾ ਭੋਜਨ ਜੈਸੇ। — [1]ਬੇਮਿਰਯਾਦਾ।
ਕਰਮ ਕਾਂਡ ਕੇ ਮੈਂ ਅਨੁਸਾਰਾ[1]। — [1]ਅਧੀਨ।

{ਕਰਮਕਾਂਡੀ ਬ੍ਰਾਹਮਣ ਦੀ ਸੁੱਚ}

ਅਤਿ ਸੁਚ ਸੋਂ ਨਿਤ ਕਰੋਂ ਅਹਾਰਾ ॥੬੭॥
ਧਰਨੀ ਕਉ ਖੁਨਿ ਕੈ ਇਕ ਹਾਥਾ।
ਚੌਂਕਾ ਦੇਵਉਂ ਗੋਬਰ ਸਾਥਾ।
ਆਨੋਂ ਅਪਨੇ ਕਰ ਸੋਂ ਬਾਰੀ[1]। — [1]ਜਲ।
ਸਭਿ ਸਮਧਾ[1] ਸੋ ਲੇਉਂ ਪਖਾਰੀ[2] ॥੬੮॥ — [1]ਬਾਲਣ। [2]ਧੋਇ।
ਸਰਬ ਅੰਨ ਚੁਨਿ ਕਰੋਂ ਸਵਾਰੀ[1]। — [1]ਸੁਆਰ ਕੇ, ਸਫਾ ਕਰਕੇ।
ਨਿਜ ਕਰ ਸੰਗਿ ਅਹਾਰ ਤਯਾਰੀ[1]। — [1]ਤਿਆਰ (ਕਰਦਾ ਹਾਂ)।
ਉਚਿਤ ਅਚਨ ਕੇ ਹੋਵਹਿ ਤਬ ਹੀ।
ਕਰੀ ਜਿ ਬਿਧਿ ਬਨ ਆਵਹਿ ਸਭਿ ਹੀ ॥੬੯॥
ਤੁਮਰੀ ਕਰੀ ਨ ਹਮਰੇ ਕਾਜੂ।'
ਸੁਨਿ ਕਰਿ ਭਨਜੋ ਗਰੀਬ ਨਿਵਾਜੂ।
'ਸ਼ੁਸ਼ਕ[1] ਅੰਨ ਅਬ ਹੇ ਦਿਜ! ਲੀਜੈ। — [1]ਸੁੱਕਾ।
ਨਿਜ ਕਰ ਸੋਂ ਕਰਿ ਅਚਵਨ ਕੀਜੈ' ॥੭੦॥
ਲੀਨੋ ਸੀਧਾ ਤਬ ਦਿਜਬਰ ਸੋ[1]। — [1]ਓਸ ਬ੍ਰਹਮਣ ਨੇ ਰਸਦ ਲੀਤੀ।
ਖੋਦਨ ਲਗਾ ਧਰਨਿ ਨਿਜ ਕਰ ਸੋਂ।
ਨਿਕਸੇ ਅਸਤਿ[1] ਛੋਰਿ ਤਿਸ ਥਾਈਂ[2]। — [1]ਹੱਡੀਆਂ। [2]ਤਿਸ ਥਾਂ ਨੂੰ ਛੱਡਕੇ।
ਖੋਦਨ ਲਗਜੋ ਅਪਰ ਥਲ ਜਾਈ ॥੭੧॥
ਨਿਕਸੇ ਅਸਤਿ, ਸੁ ਜਾਨ ਅਪਾਵਨ[1]। — [1]ਉਹ (ਥਾਂ ਵੀ) ਜਾਣਕੇ ਅਪਵਿੱਤ੍ਰ।

ਤਿਹ ਤਜਿ ਗਯੋ ਔਰ ਹੀ ਥਾਵਨ[1]।
ਜਹਾਂ ਖੁਨਹਿ ਤਹਿਂ ਅਸਤੀ ਨਿਕਸੈਂ।
ਹੇਰਿ ਹੇਰਿ ਨਰ ਤਿਹ ਕੋ ਬਿਕਸੈਂ ॥੭੨॥
ਸਰਬ ਦਿਵਸ ਸੋ ਖੋਦਤਿ ਰਹਜੋ।
ਏਕ ਛੁਧਾ ਦੂਜੋ ਸ਼੍ਰਮ ਲਹਜੋ।
ਭਯੋ ਬਿਕੁਲ ਆਯੋ ਪ੍ਰਭੁ ਪਾਸਾ।
ਬੰਦਿ ਹਾਥ ਕੀਨੀ ਅਰਦਾਸਾ ॥੭੩॥
'ਜਹਾਂ ਅਹਾਰ ਤੁਮਾਰੋ ਹੋਇ।
ਦੀਜੈ ਮੋਹਿ ਖਾਇ ਹੌਂ ਸੋਇ।
ਰਾਵਰ ਮਹਾਂ ਪੁਰਖ ਗੁਨਖਾਨੀ।
ਮੈਂ ਤੁਮਰੀ ਆਇਸੁ ਨਹਿਂ ਮਾਨੀ ॥੭੪॥
ਯਾਂ ਤੇ ਖੇਦ ਭਯੋ ਤਨ ਭਾਰੀ।
ਅਬ ਮੈਂ ਹੌਂ ਤੁਮਰੇ ਅਨੁਸਾਰੀ।'
ਸੁਨਿ ਕੈ ਬੋਲੇ ਬਚਨ ਕ੍ਰਿਪਾਲਾ।
'ਦਿਜ ਜੁ ! ਬੀਤ ਗਯੋ ਸੋ ਕਾਲਾ ॥੭੫॥
ਅਬ ਮੁਖ ਵਾਹਿਗੁਰੂ ਕਹਿ ਲੀਜੈ।
ਅਵਨੀ ਕੋ ਪਾਵਨ ਇਉਂ ਕੀਜੈ।
ਸਾਜਿ ਰਸੋਈ ਭੋਜਨ ਕਰੀਏ।
ਸਭਿ ਹੀ ਰਿਦੇ ਭਰਮ ਪਰਹਰੀਏ' ॥੭੬॥
ਤਬ ਹੀ ਦਿਜ ਨੈ ਆਇਸੁ ਮਾਨੀ।
ਕੀਨ ਰਸੋਈ ਭ੍ਰਮ ਕਰਿ ਹਾਨੀ।
ਕਰਿ ਭੋਜਨ ਕੋ ਜਬ ਢਿਗ ਆਯੋ।
ਸ਼੍ਰੀ ਗੁਰ ਤਬ ਇਕ ਸ਼ਬਦ ਅਲਾਯੋ ॥੭੭॥

[1] ਹੋਰ ਹੀ ਥਾਂ ਤੇ।

ਸ੍ਰੀ ਮੁਖਵਾਕ ॥
ਬਸੰਤੁ ਮਹਲਾ ੧ ॥
ਸੁਇਨੇ ਕਾ ਚਉਕਾ ਕੰਚਨ ਕੁਆਰ ॥ ਰੁਪੇ ਕੀਆ ਕਾਰਾ ਬਹੁਤੁ ਬਿਸਥਾਰੁ ॥
ਗੰਗਾ ਕਾ ਉਦਕੁ ਕਰੰਤੇ ਕੀ ਆਗਿ ॥ ਗਰੁੜਾ ਖਾਣਾ ਦੁਧ ਸਿਉ ਗਾਡਿ ॥੧॥
ਰੇ ਮਨ ਲੇਖੈ ਕਬਹੂ ਨ ਪਾਇ ॥ ਜਾਮਿ ਨ ਭੀਜੈ ਸਾਚ ਨਾਇ ॥੧॥ ਰਹਾਉ ॥
ਦਸ ਅਠ ਲੀਖੇ ਹੋਵਹਿ ਪਾਸਿ ॥ ਚਾਰੇ ਬੇਦ ਮੁਖਾਗਰ ਪਾਠਿ ॥
ਪੁਰਬੀ ਨਾਵੈ ਵਰਨਾਂ ਕੀ ਦਾਤਿ ॥ ਵਰਤ ਨੇਮ ਕਰੇ ਦਿਨ ਰਾਤਿ ॥੨॥
ਕਾਜੀ ਮੁਲਾਂ ਹੋਵਹਿ ਸੇਖ ॥ ਜੋਗੀ ਜੰਗਮ ਭਗਵੇ ਭੇਖ ॥

ਕੋ ਗਿਰਹੀ ਕਰਮਾ ਕੀ ਸੰਧਿ ॥ ਬਿਨੁ ਬੂਝੇ ਸਭ ਖੜੀਅਸਿ ਬੰਧਿ ॥੩॥
ਜੇਤੇ ਜੀਅ ਲਿਖੀ ਸਿਰਿ ਕਾਰ ॥ ਕਰਣੀ ਉਪਰਿ ਹੋਵਗਿ ਸਾਰ ॥
ਹੁਕਮੁ ਕਰਹਿ ਮੂਰਖ ਗਾਵਾਰ ॥ ਨਾਨਕ ਸਾਚੇ ਕੇ ਸਿਫਤਿ ਭੰਡਾਰ ॥੪॥੩॥

ਦੋਹਰਾ:

ਸੁਨਿ ਕਰਿ ਦਿਜਬਰ ਬੰਦਿ ਕਰ, ਧਰਜੋ
ਚਰਨ ਪੁਰ ਸੀਸ।
ਭਯੋ ਸਿੱਖ ਸਤਿਗੁਰੂ ਕੋ, ਨਾਮ ਜਪਤਿ
ਜਗਦੀਸ਼ ॥੨੮॥

ਚੌਪਈ:

ਭਾਉ ਭਗਤਿ ਕੀ ਉਰ ਲਿਵ ਲਾਗੀ।
ਸੱਤਿਨਾਮ ਸਿਮਰਨ ਰਤਿ[1] ਜਾਗੀ।
ਗੁਰ ਕਰੁਨਾ ਕੋ ਪਾਇ ਬਿਸਾਲਾ।
ਭਰਮ ਸਰਬ ਨਾਸ਼ਜੋ ਤਤਕਾਲਾ ॥੨੯॥

[1]ਪ੍ਰੀਤੀ।

ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰ੍ਧੇ 'ਕਰਤਾਰ ਪੁਰ ਬਸਾਵਨ, ਦਿਜ ਪ੍ਰਸੰਗ' ਬਰਨਨੰ ਨਾਮ ਤੀਸਮੋਂ ਅਧਜਾਯ ॥੩੦॥

## ੩੧. [ਬੇਨਤੀ, ਸਿੱਖੀ ਰਹੁਰੀਤ ਦਾ ਅਰੰਭ। ਸ਼ਹੁ ਸੁਹਾਗਨ, ਮੂਲਾ, ਉੱਚ ਦਾ ਪੀਰ]

੩੦<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੩੨



ਦੋਹਰਾ:

ਕਰਮਹੀਣ ਕੁੜਿਆਰ ਮੈਂ; ਲੋਭੀ, ਕਾਮੀ, ਬਾਮ।
ਲਾਜ ਰਖਹੁ ਨਿਜ ਬਿਰਦ ਕੀ, ਜਗਤ ਕਹੈ 'ਸਿਖ' ਨਾਮ ॥੧॥

ਕਰਮਹੀਣ=ਪਿਛਲੇ ਯਾ ਹੁਣ ਦੇ ਕਰਮ ਮੇਰੇ ਸ਼ੁਭ ਨਹੀਂ, ਮੇਰੇ ਪਾਸ ਸ਼ੁਭ ਕਰਮਾਂ ਦੀ ਰਾਸ ਨਹੀਂ। ਕੁੜਿਆਰ=ਝੂਠਾ, ਪਰ ਇਸ ਦੀ ਮੁਰਾਦ ਨਿਰੇ-ਝੂਠ ਬੋਲਣ ਵਾਲੇ-ਦੀ ਨਹੀਂ, ਪਰ ਓਹ ਕਿ ਜੋ ਮਨ ਬਚ ਕਰਮ ਤੋਂ ਝੂਠ ਵਿਚ ਪ੍ਰਵਿਰਤ ਹੋਵੇ।

ਅਰਥ:

ਮੈਂ ਕਰਮਾਂ ਦਾ ਹੀਣਾ ਤੇ ਕੁੜਿਆਰ ਹਾਂ, ਲੋਭੀ ਕਾਮੀ (ਤੇ ਹਰ ਤਰ੍ਹਾਂ) ਮੰਦਾ ਹਾਂ, (ਹੇ ਗੁਰੋ!) ਆਪਣੇ ਬਿਰਦ ਦੀ ਲੱਜਾ ਰੱਖੋ (ਕਿਉਂਕਿ) ਜਗਤ ਮੇਰਾ ਨਾਮ 'ਸਿਖ' ਕਰਕੇ ਲੈਂਦਾ ਹੈ।

ਭਾਵ:

ਮੁਰਾਦ ਹੈ ਇਹ ਕਿ ਮੇਰੇ ਪਾਸ ਗੁਣਾਂ ਦੀ ਤੇ ਸ਼ੁਭ ਕਰਮਾਂ ਦੀ ਰਾਸ ਨਹੀਂ, ਵਰਤਾਉ ਤੇ ਜੀਵਨ ਝੂਠ ਦਾ ਹੈ, ਲੋਭ ਕਾਮ ਤੇ ਮੰਦਿਆਈ ਦਾ ਸੁਭਾਵ ਹੈ, ਮੇਰੀ ਕੱਲਜਾਨ ਮੇਰੇ ਕਰਮਾਂ ਕਰਕੇ ਤੇ ਗੁਣਾਂ ਕਰਕੇ ਨਹੀਂ ਹੋ ਸਕਦੀ, ਮੈਨੂੰ ਲੋਕੀਂ ਸਿਖ ਆਖਦੇ ਹਨ ਗੁਰੂ ਦਾ, ਇਸ ਗੱਲ ਦੀ ਲੱਜਾ ਗੁਰੂ ਪਾਲੇ ਤਾਂ ਮੇਰੀ ਕੱਲਜਾਨ ਹੈ।

ਸ਼੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਸੁਨਿ ਸ਼੍ਰੀ ਅੰਗਦ! ਸੁਜਸ ਸੁਹਾਵਨ।
ਆਗੈ ਕਥਾ ਭਈ ਜਿਮ ਪਾਵਨ।
ਕਰੀ ਕੀਰਤਨ ਕੀ ਸ਼ੁਭ ਰੀਤਾ।

{ਸਿੱਖੀ ਰਹੁਰੀਤ ਦਾ ਆਰੰਭ}

ਸਵਾ ਜਾਮ ਨਿਸ ਤੇ ਹ੍ਵੈ ਨੀਤਾ[1] ॥੨॥
ਸੇਵਕ ਸਿੱਖ ਅਨਿਕ ਚਲਿ ਆਵਹਿਂ।
ਦਰਸ਼ਨ ਕਰਿ ਅਭਿਮਤ ਫਲ[1] ਪਾਵਹਿਂ।
ਕਿਤਿਕ ਰਹਹਿਂ ਸੇਵਾ ਉਰ ਧਾਰਹਿਂ।
ਕਿਤਿਕ ਬਚਨ ਸੁਨਿ ਸਦਨ ਸਿਧਾਰਹਿਂ ॥੩॥

[1]ਸਵਾ ਪਹਿਰ ਰਾਤ ਰਹਿੰਦੀ ਤੇ ਹਮੇਸ਼।

[1]ਵਾਂਛਤ ਫਲ।

ਦੇਗ ਚਲਹਿ ਸਭਿ ਕਾਲ ਬਿਸ਼ਾਲਾ।
ਐਸੀ ਬਾਂਧੀ ਰੀਤਿ ਕ੍ਰਿਪਾਲਾ।
ਪੁਨ ਪਸ਼ਚਮ ਦਿਸ਼ ਜਾਵਨ ਹੇਤੂ।
ਭੇ ਤਿਆਰ ਬੇਦੀ ਕੁਲਕੇਤੂ ॥੪॥
ਧਰਮਸਾਲ ਜੋ ਅਧਿਕ ਸੁਹਾਵਨ।
ਤਿਸ ਮਹਿਂ ਕਿਯ ਸਤਿਸੰਗ ਟਿਕਾਵਨ।
ਇਕ ਮੋ ਕੋ ਦੂਸਰ ਮਰਦਾਨਾ।
ਸੰਗ ਲਏ ਕੀਨੋ ਪ੍ਰਸਥਾਨਾ ॥੫॥
ਪ੍ਰੇਮ ਕਿਯੋ ਮਿਲਿ ਸੰਗਤਿ ਸਭਿ ਹੀ।
ਸਤਿਗੁਰ ਦਈ ਧੀਰ ਕਹਿ ਤਬਿ ਹੀ।
'ਕਿਤਿਕ ਦਿਵਸ ਮਹਿਂ ਮਿਲਹਿਂ ਬਹੋਰੀ।
ਕਰਹੁ ਕੀਰਤਨ ਸਭਿ ਇਸ ਠੌਰੀ' ॥੬॥
ਮੰਦ ਮੰਦ ਗਮਨੇ ਜਗਸਾਈਂ।
ਮੈਂ ਮਰਦਾਨਾ ਪਾਛੇ ਜਾਈਂ।
ਪੁਰਿ ਸਲਕੋਟ† ਨਾਮ ਜਿਸ ਕੇਰਾ।
{ਸਿਆਲਕੋਟ}

†ਕਰਤਾਰ ਪੁਰ ਤੋਂ ਸਿਆਲਕੋਟ ਨੇੜੇ ਹੀ ਹੈ, ਮੂਲੇ ਦਾ ਪ੍ਰਸੰਗ ਹੋਰਨਾਂ ਲੇਖਕਾਂ ਨੇ ਸਿਆਲਕੋਟ ਹੋਇਆ ਹੀ ਲਿਖਿਆ ਹੈ, ਸੋ ਸਲਕੋਟ ਤੋਂ ਮੁਰਾਦ ਸਿਆਲਕੋਟ ਦੀ ਹੀ ਹੈ।

ਜਾਇ ਵਹਿਰ ਤਹਿਂ ਕੀਨੋ ਡੇਰਾ ॥੭॥
ਕਿਤਿਕ ਕਾਲ ਜਬ ਬੈਸਿ ਬਿਤਾਯੋ।
ਮਰਦਾਨੇ ਸੋਂ ਬਚਨ ਅਲਾਯੋ।
'ਹੇਮ ਟਕਾ[1] ਪੁਰਿ ਮਹਿਂ ਲੇ ਜਾਵਹੁ।
ਸਾਚ ਝੂਠ ਮੁਲ ਤਹਿਂ ਤੇ ਲਜਾਵਹੁ' ॥੮॥

[1]ਸੋਨੇ ਦਾ ਟਕਾ।

ਆਇਸੁ ਮਾਨਿ ਲੀਨਿ ਮਰਦਾਨੇ।
ਗਮਨਜੋ ਪੁਰਿ ਬਜਾਰ ਜਿਹ ਥਾਨੇ।
ਬੂਝਨ ਲਗਾ ਹਾਟ ਪਰ ਸੋਈ।
'ਤੁਮ ਢਿਗ ਸਾਚ ਝੂਠ ਜੇ ਹੋਈ ॥੯॥
ਏਕ ਟਕਾ ਕੰਚਨ ਕੋ ਲੀਜੈ।
ਤਿਸ ਕੋ ਸਾਚ ਝੂਠ ਮੁਝ ਦੀਜੈ।'
ਸਭਿ ਬਜਾਰ ਬੂਝਜੋ ਫਿਰਿ ਸੋਊ।
ਸੁਨਿ ਬਿਸਮਹਿਂ[1] ਨਹਿਂ ਮਾਨਹਿਂ ਕੋਊ ॥੧੦॥

[1]ਅਚਰਜ ਹੋਣ।

ਇਕ ਬਨੀਯਾ ਪੁਨ ਬੂਝਜੋ ਜਬ ਹੀ।

ਤਿਸਨੇ ਟਕਾ ਲੀਨ ਕਰ ਤਬ ਹੀ।
ਕਾਗਦ ਪਰ ਲਿਖਿ ਦੀਨੋ ਤਾਂਹੀ।
{ਮਰਨਾ ਸੱਚ ਜੀਵਨ ਝੂਠ}
'ਜੀਵਨ ਝੂਠ, ਮਰਨ ਸਚੁ ਆਹੀ' ॥੧੧॥
ਲੇ ਮਰਦਾਨਾ ਮੁਰਜੋ ਬਹੋਰੀ।
ਆਯੋ ਹੁਤੇ ਪ੍ਰਭੁ ਜਿਹ ਠੌਰੀ।
ਕਹਿਨ ਲਗਜੋ 'ਮੈਂ ਫਿਰਜੋ ਘਨੇਰਾ।
ਕਿਸ ਕੇ ਪਾਸ ਨ ਸੌਦਾ ਹੇਰਾ ॥੧੨॥
ਸੁਨਿ ਇਕ ਬਨੀਏ ਮੁਝ ਕੋ ਦੀਨੋ।
ਇਹ ਕਾਗਜ਼ ਪਢਿ ਕੈ ਲਿਹੁ ਚੀਨੋ।'
ਪਿਖਿ ਬੋਲੇ ਬੇਦੀ ਕੁਲ ਟੀਕਾ।
'ਨਿਸ਼ਚੈ ਆਨਜੋ ਸੌਦਾ ਨੀਕਾ[1] ॥੧੩॥ [1]ਚੰਗਾ।
ਜੋ ਪਰੰਤੁ ਹੈ ਬੇਚਨਹਾਰੋ।
ਤਿਹ ਕੋ ਹਮਰੇ ਨਿਕਟਿ ਹਕਾਰੋ।'
ਗਮਨਜੋ ਤਹਾਂ ਬਹੁਰ ਮਰਦਾਨਾ।
ਜਾਇ ਬਨਕ[1] ਸੋਂ ਬਚਨ ਬਖਾਨਾ ॥੧੪॥ [1]ਬਾਣੀਏਂ।
'ਸੌਦਾ ਤੁਮ ਨੈ ਦੀਨੋ ਜਾਂਹੂ[1]। [1]ਜਿਸ ਨੂੰ।
ਪਰਖਜੋ ਖਰਾ ਸਰਾਹਜੋ ਤਾਂਹੂ[1]। [1]ਤਿਸਨੇ।
ਵਹਿਰ ਨਗਰ ਬੈਠਜੋ ਇਕ ਥਾਵਾ।
ਤੁਝ ਕੋ ਅਪਨੇ ਨਿਕਟਿ ਬੁਲਾਵਾ ॥੧੫॥
ਏਕ ਬਾਰ ਚਲਿ ਕੈ ਮਿਲਿ ਲੀਜੈ।
ਪੁਨ ਨਿਜ ਹਾਟ ਆਵਨੋਂ ਕੀਜੈ।'
ਸੁਨਿ ਕੈ ਸ਼੍ਰੋਨ ਚਲਜੋ ਤਿਹ ਥਾਈਂ।
ਜਹਾਂ ਬਿਰਾਜਹਿਂ ਸ਼੍ਰੀ ਜਗਸਾਈਂ ॥੧੬॥
ਦੇਖਿ ਫਕੀਰ ਬੇਖ ਦੁਖ ਕੰਦਨ[1]। [1]ਭਾਵ ਗੁਰੂ ਜੀ ਦਾ ਦਰਸ਼ਨ ਕਰਕੇ।
ਕਰੀ ਚਰਨ ਕਮਲਨ ਪਰ ਬੰਦਨ।
ਭਾਉ ਧਰੇ ਗਾ ਬੈਠਿ[1] ਸਮੀਪਾ। [1]ਬੈਠ ਗਿਆ।
ਪਿਖਿ ਬੋਲੇ ਬੇਦੀ ਕੁਲਦੀਪਾ ॥੧੭॥
'ਕਹਹੁ ਸ਼ਾਹੁ! ਕੋ ਨਾਮ ਤੁਮਾਰਾ?
ਕਿਹ ਉਪਦੇਸ਼ ਰਿਦੇ ਮਹਿਂ ਧਾਰਾ?
ਜੀਵਣ ਝੂਠ ਮਰਣ ਸਚੁ ਜਾਤਾ।
ਕਿਧੌਂ ਬਨਾਇ[1] ਲਿਖੀ ਇਹ ਬਾਤਾ' [1]ਐਵੇਂ) ਬਣਾ ਕੇ।

॥੧੮॥
ਬੋਲ੍ਯੋ ਬਨੀਯੋ[1] ਦ੍ਵੈ ਕਰ ਬੰਦੇ। [1]ਬਣੀਆਂ।
'ਕਹੋਂ ਸਾਚ ਸੁਨਿ ਸੰਤ ਮੁਕੰਦੇ !
ਮੇਰੋ ਨਾਮ ਭਨੈ ਜਗ ਮੂਲਾ।
{ਮੂਲਾ ਖੱਤ੍ਰੀ}
ਗ੍ਯਾਨ ਜੁ ਅਸ ਰਾਵਰਿ ਅਨਕੂਲਾ[1] [1]ਆਪ ਦੇ ਅਨੁਸਾਰ ਹੈ।
॥੧੯॥
ਜਿਸ ਕੋ ਚਾਹਹੁ ਤਿਸੈ ਜਨਾਵਹੁ।
ਸਾਚ ਝੂਠ ਸਭਿ ਰਿਦੈ ਦ੍ਰਿੜਾਵਹੁ।
ਦਰਬ ਲੋਭ ਹਿਰਦੇ ਮੁਝ ਭਾਰੀ।
ਕਾਗਦ ਪੁਰ ਲਿਖ ਦੀਨ ਸਵਾਰੀ ॥੨੦॥
ਰਿਦੈ ਸਦਾ ਚਾਹਤਿ ਹੌਂ ਐਸੇ।
ਕਾਗਦ ਪਰ ਲਿਖਿ ਭੇਜੀ ਜੈਸੇ।
ਦ੍ਰਿੜ ਅੱਭ੍ਯਾਸ ਨ ਮਨ ਮੈਂ ਹੋਊ।
ਜਬ ਲੌਂ ਮਿਲੇ ਸੰਤ ਨਹਿਂ ਕੋਊ' ॥੨੧॥
ਸੁਨਿ ਕੈ ਸ਼੍ਰੀ ਗੁਰ ਤਿਹ ਸੋਂ ਭਾਖਾ।
'ਉਰ ਮਹਿਂ ਲਖਹੁ ਜਿ ਅਸ ਅਭਿਲਾਖਾ।
ਤੌ ਤੁਮ ਰਹਹੁ ਹਮਾਰੇ ਸਾਥਾ।
ਇੱਛਾ ਪੂਰਹਿਂ ਸ਼੍ਰੀ ਜਗਨਾਥਾ[1]' ॥੨੨॥ [1]ਸ਼੍ਰੀ ਪਰਮੇਸ਼ੁਰ।
ਬਚਨ ਮਾਨਿ ਕੈ ਤਬ ਹੀ ਮੂਲਾ।
ਚਲ੍ਯੋ ਸੰਗਿ ਲਖਿ ਗੁਰ ਅਨਕੂਲਾ।
ਗਮਨੇ ਆਨ ਥਾਨ ਜਗ ਸਾਈਂ।
ਸਿੱਛ੍ਯਾ ਦੇਨਿ[1] ਜਿ ਨਰ ਦੁਖ ਪਾਈ[2] [1]ਦੇਣ ਲਈ। [2]ਜੋ ਨਰ ਦੁਖ ਪਾ ਰਹੇ ਸਨ।
॥੨੩॥
ਏਕ ਨਗਰ[†] ਮਹਿਂ ਬੈਸੇ ਜਾਈ।

[†]ਐਉਂ ਜਾਪਦਾ ਹੈ ਕਿ ਸਿਆਲਕੋਟ ਤੋਂ ਹੇਠ ਨੂੰ ਵਿਚਰਦੇ ਲਾਹੌਰ ਲਾਗਦੀ ਦੱਖਣੀ ਪੰਜਾਬ ਨੂੰ ਟੁਰੇ ਹੈਨ। ਤਵਾ: ਖਾ: ਵਿਚ ਲਿਖਿਆ ਹੈ ਕਿ ਗੁਰੂ ਜੀ ਕਰਤਾਰ ਪੁਰੋਂ ਨੁਸ਼ਹਿਰੇ, ਨੁਸ਼ਹਿਰੇ ਤੋਂ ਜਾਜਣ, ਏਥੋਂ ਹਜਰਾ ਸ਼ੁਹ ਮੁਕੀਮ, ਪਾਕਪਟਣ, ਮੁਲਤਾਨ ਤੇ ਏਥੋਂ ਉੱਚ ਅੱਪੜੇ, ਸੋ ਸ਼ਹੁ ਸੁਹਾਗਣ ਦਾ ਥਾਂ ਇਹਨਾਂ ਟਿਕਾਣਿਆਂ ਵਿਚੋਂ ਕਿਤੇ ਸੀ, ਸ਼ਹੁ ਸੁਹਾਗਣ ਦਾ ਪ੍ਰਸੰਗ ਤਵਾਰੀਖ ਖਾਲਸਾ ਨੇ ਨਹੀਂ ਦਿੱਤਾ।

ਜਹਾਂ ਘਨੇਰੇ ਤੁਰਕ ਰਹਾਈਂ।
ਚੰਦਰਾਤ ਥੀ ਤਿਸ ਦਿਨ ਮਾਂਹੀ।
ਬਹੁ ਨਰ ਕੋ ਭਾ ਮੇਲ ਤਹਾਂ ਹੀ ॥੨੪॥
ਭੀਰ ਬਿਸ਼ਾਲ ਭਈ ਇਕ ਥਾਈਂ।

ਲੇਯ ਸ਼ੀਰਨੀ[1] ਮਨੁਜ ਚਢਾਈ। [1]ਮਿਠਾਈ।
ਇਕ ਫਕੀਰ ਦੰਭੀ ਤਹਿਂ ਰਹਿਹੀ।
{ਸ਼ਹੁ ਸੁਹਾਗਣ}
ਸਭਿ ਲੋਕਨ ਸੋਂ ਇਸ ਬਿਧਿ ਕਹਿਹੀ ॥੨੫॥

ਦੋਹਰਾ:
'ਦੂਜ ਚਾਂਦ ਕੀ ਰਾਤਿ ਕੋ ਸ਼ਹੁ[1] ਆਵੈ ਮੁਝ ਪਾਸ।' [1]ਪ੍ਰਭੂ।
ਤਿਹ ਦਰ ਦੁੰਦਭਿ ਨੌਬਤਾਂ ਬਾਜਤਿ ਹੋਤਿ ਹੁਲਾਸ[1] ॥੨੬॥ [1]ਅਨੰਦ।

ਚੌਪਈ:
ਰੁਚਿਰ ਪੁਸ਼ਪ ਕੀ ਸੇਜ ਬਿਛਾਵੈ।
ਨਿਜ ਅਵਾਸ ਬਹੁ ਦੀਪ ਜਗਾਵੈ।
ਸ਼ਹੁ ਸੋਹਾਗਨਿ ਨਾਮ ਧਰਾਯੋ।
ਸਭਿ ਲੋਕਨ ਮਹਿਂ ਮਾਨ[1] ਬਧਾਯੋ ॥੨੭॥ [1]ਪ੍ਰਤਿਸ਼ਠਾ।
ਮਨੁਜ ਸ਼ੀਰਨੀ ਤਿਸ ਦਿਨ ਲਜਾਵੈਂ।
ਹੋਇ ਦੀਨ ਮਨ ਸੀਸ ਨਿਵਾਵੈਂ।
ਅੰਤਰ ਜਾਨਿ ਦੇਯ ਨਹਿਂ ਕਿਸ ਕੋ।
ਦਰ ਪਰ ਬੰਦਨ ਕਰਿਹੀਂ ਤਿਸ ਕੋ ॥੨੮॥
ਬਡੇ ਨਿਸ਼ਾਨ ਗਡੇ ਦਰ ਨੇਰੇ[1]। [1]ਦਰਵੱਜੇ ਪਾਸ।
ਜਹਿਂ ਕਹਿਂ ਹੋਤਿ ਉਛਾਹ[1] ਬਧੇਰੇ। [1]ਉਤਸਾਹ।
ਅੰਗਨਾ ਕੇ ਸ਼ਿੰਗਾਰ ਕਰਿ ਸਾਰੇ।
ਬੈਠਹਿ ਦੁਰਿ ਕੈ[1] ਤੂਸ਼ਨਿ ਧਾਰੇ ॥੨੯॥ [1]ਲੁਕਕੇ।

ਦੋਹਰਾ:
ਪੁੰਜ[1] ਮਨੁਜ ਹੋਏ ਤਹਾਂ, ਬਾਜੇ ਬਜਹਿਂ ਅਪਾਰ। [1]ਬਹੁਤੇ।
ਡੇਰਾ ਕੀਨਾ ਪ੍ਰਭੁ ਤਬ, ਇਕ ਤਿਯ ਬ੍ਰਿੱਧ ਅਗਾਰ[1] ॥੩੦॥ [1]ਇਕ ਬ੍ਰਿੱਧ ਇਸਤ੍ਰੀ ਦੇ ਘਰ।

ਚੌਪਈ:
ਅੰਤਰਜਾਮੀ ਸਭਿ ਬਿਧਿ ਜਾਨੀ।
ਤਿਹਂ ਤਿਯ ਸੋਂ ਬੋਲੇ ਅਸ ਬਾਨੀ।

'ਪੁਰਿ ਕੇ ਬਿਖੈ ਹੋਤਿ ਕਸ ਸ਼ੋਰਾ?
ਬ੍ਰਿੰਦ ਮਨੁਜ ਹੋਏ ਇਕ ਠੌਰਾ' ॥੩੧॥
ਕਹੈ ਤੀਯ 'ਇਕ ਰਹੈ ਫਕੀਰ।
ਤਿਹ ਦਰ ਮਾਨਵ ਕੀ ਬਹੁ ਭੀਰ।
ਆਜ ਅਨੰਦ ਅਧਿਕ ਤਿਹ ਧਾਮੂ।
ਸ਼ਹੁ ਸੋਹਾਗਣਿ ਜਿਸ ਕੋ ਨਾਮੂ' ॥੩੨॥
ਸ਼੍ਰੀ ਨਾਨਕ ਸੁਨਿ ਕੈ ਮੁਸ਼ਕਾਨੇ।
ਕਹੈਂ 'ਚਲਹੁ ਦੇਖਹਿਂ ਮਰਦਾਨੇ।'
ਹਮ ਕੋ ਸੰਗਿ ਲੀਨ ਜਗਸਾਈਂ।
ਪਹੁੰਚਤਿ ਭਏ ਜਾਇ ਤਿਹਂ ਥਾਈਂ ॥੩੩॥

ਦੋਹਰਾ:
ਦਰ ਆਗੈ ਹ੍ਵੈ ਠਾਂਢਿ ਤਬ, ਦੇਖੀ ਭੀਰ ਅਪਾਰ।
ਅੰਤਰ ਪ੍ਰਵਿਸ਼ੈ ਕੋ ਨਹੀਂ, ਕਰੈਂ ਤਹਾਂ ਨਮਸਕਾਰ ॥੩੪॥

ਚੌਪਈ:
ਅੰਤਰ ਜਾਨਿ ਲਗੇ ਸ਼੍ਰੀ ਪ੍ਰਭੁ ਜਬਿ।
ਜੇ ਦਰਵਾਨ ਕਹੇ ਬਚ ਤਿਨ ਤਬਿ।
'ਅੰਤਰ ਹੁਕਮ ਜਾਨਿ ਕੌ ਨਾਂਹੀ।
ਦਰ ਪੁਰ[1] ਜ਼ਾਰਤ[2] ਕਰਿ ਮੁਰਿ ਜਾਹੀਂ[3]' ॥੩੫॥
ਗੁਰੂ ਕਹੈਂ 'ਤਿਹ ਕੋ ਸੁਧਿ ਦੀਜੈ।
ਦਰ ਠਾਂਢੇ ਦਰਵੇਸ਼ ਲਖੀਜੈ।
ਤੁਮ ਦਰਸ਼ਨ ਕੀ ਹੈ ਚਿਤ ਚਾਹੀ।
ਆਇਸੁ ਹੋਇ ਤ ਆਵਹਿਂ ਪਾਹੀ' ॥੩੬॥
ਠਾਂਢੇ ਹੋਇ ਦੂਰ ਦਰਵਾਨਾਂ।
ਜਾਇ ਤਾਂਹਿ ਸੋਂ ਬਚਨ ਬਖਾਨਾ।
'ਦਰ ਦਰਵੇਸ਼ ਤੁਮਾਰੇ ਆਏ।
ਮਿਲਨ ਚਾਹਿ ਰਾਵਰਿ ਅਧਿਕਾਏ ॥੩੭॥

[1]ਦਰਵੱਜੇ ਤੇ ਹੀ। [2]ਯਾਤ੍ਰਾ ਕਰਕੇ। [3]ਮੁੜ ਜਾਂਦੇ ਹਨ (ਲੋਕ)।

ਜੌ ਅਬ ਆਇਸੁ ਹੋਇ ਤੁਮਾਰੀ।
ਕਰਿ ਹੈਂ ਜਾਰਤ ਆਇ ਅਗਾਰੀ।'
ਉੱਤਰ ਦੀਨ ਪਖੰਡੀ ਗਾਢੇ[1]। [1]ਤਕੜੇ ਦੰਭੀ ਨੇ।
'ਬਰਜਹੁ ਦਰ ਪਰ ਰਾਖਹੁ ਠਾਂਢੇ ॥੩੮॥
ਆਜ ਹੋਤਿ ਮੁਝ ਸ਼ਹੁ ਕੋ ਦਰਸ਼ਨ।
ਨਹਿਂ ਅਵਲੋਕੌਂ ਕਿਸ[1], ਇਕ ਤਿਸ ਬਿਨ[2]।' [1]ਕਿਸੇ ਨੂੰ। [2]ਇਕ ਤਿਸ (ਸ਼ਹੁ) ਤੋਂ ਬਿਨਾ।
ਸੁਨਿ ਦਰਵਾਨ ਸੁ ਆਇ ਬਖਾਨੀ।
ਬਿਗਸੇ ਪ੍ਰਭੁ ਤਬ ਦੰਭਨ ਹਾਨੀ ॥੩੯॥
'ਕਛੁ ਨ ਇਹਾਂ, ਚਲਹੁ ਮਰਦਾਨਾ!
ਕੂਰ ਅਡੰਬਰ[1] ਸਭਿ ਪਹਿਚਾਨਾ। [1]ਬਣਾਉ।
ਹੋਇ ਨਸ਼ਟ ਇਨ ਕਪਟ ਜੁ ਕੀਨੋ।'
ਕਹਿ ਇਉਂ ਗਮਨੇ ਪਾਛਾ ਦੀਨੋ ॥੪੦॥
ਤਿਹਂ ਛਿਨ ਮੇਲੇ ਬੀਚ ਬਿਸਾਲਾ।
ਪਰੀ ਲਰਾਈ ਮਹਾਂ ਕਰਾਲਾ।
ਚਹੁਂਦਿਸ਼ਿ ਮਹਿਂ ਚਮਕਹਿਂ ਸ਼ਮਸ਼ੇਰਾ।
ਧਰ ਪਰਸ਼੍ਰੌਣਤ ਗਿਰੇ ਘਨੇਰਾ ॥੪੧॥
ਕਟੇ ਕਿਤਿਕ ਹ੍ਵੈ ਮਿਰਤਕ ਪਰਿਹੀਂ।
ਕੇਤਿਕ ਘਾਇਲ ਘੂਮਤ ਫਿਰਿਹੀਂ।
ਬਹੁਰੋ ਲੂਟਿ ਪਰੀ ਤਿਹ ਥਾਈਂ।
ਬਲੀ ਖਸੋਟਹਿਂ ਵਸਤੁ ਪਰਾਈ ॥੪੨॥
ਜਹਿਂ ਦੰਭੀ ਕੋ ਸਦਨ ਸੁਹਾਵਨ[1]। [1]ਸੁਹਣਾ ਘਰ ਸੀ।
ਨਰ ਪਹੁੰਚੇ ਤਹਿਂ ਵਸਤੁ ਲਿਆਵਨ।
ਸਰਬ ਸਮਾਜ ਹੁਤੋ ਤਿਸ ਕੇਰਾ।
ਲੂਟਿ ਲੀਨ ਤਬ ਹੀ ਬਿਨ ਦੇਰਾ ॥੪੩॥
ਧਕਤਿ ਧਸੇ ਨਰ ਪੌਰ ਅੰਦਾਰੀ[1]। [1]ਧੱਕੇ ਮਾਰਕੇ ਦਰਵੱਜੇ ਤੋਂ ਆਦਮੀ ਅੰਦਰ ਜਾ ਧਸੇ।
ਮੰਚ ਪਰ ਬਾਲਾ ਏਕ ਸੁੰਦਾਰੀ[1]। [1]ਇਕ ਸੁੰਦਰ ਇਸਤ੍ਰੀ।
ਸਠ ਤਿਹ ਸਾਥ ਕੇਲ ਕਰਿ ਐਸੇ।
ਬਹੁ ਕਾਮੀ ਨਰ ਕਰਤਿ ਸੁ ਜੈਸੇ ॥੪੪॥
ਨਰ ਦੇਖਤਿ ਤਹਿਂ ਕੁਪਿਤ[1] ਬਿਸ਼ੇਖਾ। [1]ਕ੍ਰੋਧਵਾਨ ਹੋਏ।
'ਮਾਰੋ ਮਾਰ ਪਾਜ ਇਸ ਭੇਖਾ[1]।' [1]ਝੂਠਾ ਇਸ ਦਾ ਭੇਖ ਹੈ।
ਲਸ਼ਟਕ ਮਾਰ ਗਲੰਥ[1] ਨਿਕਾਰਾ। [1]ਗਲੇ ਤੋਂ (ਫੜ ਕੇ)।

'ਲੂਟ ਲੇਹੁ' ਕਹਿਂ 'ਜਿਤਿਕ ਪਸਾਰਾ'
॥੪੫॥

ਦੋਹਰਾ:
ਜੜ੍ਹ ਚੇਤਨ ਜਗ ਈਸ਼ ਕੀ[1], ਕਰੀ ਅਵੱਗਜਾ ਜਾਂਹਿ।
ਹਾਲ ਬੁਰਾ ਤਿਹਂ ਹੋਤਿ ਭਾ, ਅਚਰਜ ਮਾਨੋ ਨਾਂਹਿ[†] ॥੪੬॥

[1]ਜੜ੍ਹ ਚੇਤਨ ਰੂਪ ਜਗਤ ਦੇ ਮਾਲਕ (ਗੁਰੂ ਜੀ ਦੀ)।

[†]ਛੰਦ ੪੪, ੪੫ ਤੇ ੪੬ ਦਾ ਪਾਠ ਕਿਸੇ ਕਿਸੇ ਲਿਖਤੀ ਨੁਸਖ਼ੇ ਵਿਚ ਨਹੀਂ ਹੈ।

ਚੌਪਈ:
ਝੰਡੇ ਕੋ ਨਿਸ਼ਾਨ ਲੈ ਗਯੋ।
ਕੋਊ ਚੜ੍ਹਾਵਾ[1] ਲੂਟਤਿ ਭਯੋ।
ਤਿਹ ਕੋ ਕਿਨਹੂੰ ਲੀਨ ਪ੍ਰਯੰਕਾ।
ਨਰ[1] ਭਾਜੇ ਮਨ ਮਾਨਿ ਅਤੰਕਾ[2] ॥੪੭॥

[1]ਪੂਜਾ।

[1]ਫਕੀਰ ਦੇ ਆਪਣੇ) ਆਦਮੀ। [2]ਡਰ।

ਭੂਖਨ ਬਸਤ੍ਰਾਦਿਕ ਥੋ ਜੋਊ।
ਤਿਹ ਛਿਨ ਸਰਬ ਖਸੋਟੇ ਸੋਊ।
ਕਹਿਨ ਲਗੇ 'ਇਹੁ ਹੁਤੋ ਪਖੰਡੀ।
ਨਾਉਂ ਸੁਹਾਗਣ, ਹੈ ਇਹੁ ਰੰਡੀ ॥੪੮॥
ਕਰਯੋ ਕੂਰ ਕੋ ਸਰਬ ਸਮਾਜਾ।
ਉਘਰ ਗਯੋ ਅਬ ਜਾਂ ਕੋ ਪਾਜਾ[1]।
ਕਰਹਿਂ ਨਿਰਾਦਰ ਸਭਿ ਨਰ ਤਿਹਂ ਕੋ।
ਬੰਦਨ ਕਰਤਿ ਪ੍ਰੀਤਿ ਕਰਿ ਜਿਹ ਕੋ
॥੪੯॥

[1]ਖੋਟ।

ਮੰਦਮਤੀ ਤਬ ਮਨ ਮਹਿਂ ਜਾਨੇ।
-ਵਹਿਰ ਹੁਤੇ ਕੋ ਸੰਤ ਮਹਾਨੇ।
ਕੀਨ ਨਿਰਾਦਰ ਮੈਂ ਤਿਨ ਕੇਰਾ।
ਆਦਰ ਸਰਬ ਗਯੋ ਤਬ ਮੇਰਾ- ॥੫੦॥
ਲੱਜਿਤ ਹੋਯੋ ਫਿਰਤਿ ਨਗਰ ਮੈਂ।
ਕੋ ਨਹਿਂ ਜਾਵਨ ਦੇ ਨਿਜ ਘਰ ਮੈਂ।
ਏਕ ਨਿਸਾ ਬਸਿ ਕਰਿ ਤਿਹਂ ਥਾਈਂ।
ਅੱਗ੍ਰਜ ਕੀਨੋ ਗਮਨ ਗੁਸਾਈਂ ॥੫੧॥
ਮੂਲਾ ਮਰਦਾਨਾ ਮੈਂ ਸੰਗਾ।
ਪੀਛੇ ਪ੍ਰਸਥਾਨੇ ਸ ਉਮੰਗਾ।
ਉੱਚ ਜਹਾਂ[†] ਸੱਯਦ ਬਹੁ ਬਾਸੀ[1]।

[1]ਉੱਚ (ਜਾਤ) ਦੇ ਸੱਯਦ ਵਸਦੇ ਸੀ। [†]ਇਹ ਟਿਕਾਣਾ ਬਹਾਵਲ ਪੁਰ ਦੀ ਰਿਆਸਤ ਵਿਚ ਹੈ,

